*Revised Edition.*

GURMUKHI

# HISTORY OF INDIA

PART 2.

BY

LALA JIYA RAM, M. A.,

*Assistant Professor, Govt. College, Lahore.*

AND

BHAI SUNDAR SINGH, B. A.

*Head Master Khalsa High School Jullundur..*

# ਹਿੰਦ ਬ੍ਰਿਤਾਂਤ

[ ਹਿੱਸਾ ਦੂਜਾ ]

ਲਾਲਾ ਜੀਆ ਰਾਮ ਐਮ. ਏ.

ਅਤੇ

ਭਾਈ ਸੁੰਦਰ ਸਿੰਘ ਬੀ. ਏ. ਹੈਡ ਮਾਸਟਰ

ਖਾਲਸਾ ਹਾਈ ਸਕੂਲ ਜਲੰਧਰ

MACMILLAN & CO., LIMITED.

CALCUTTA, BOMBAY, MADRAS, LONDON

1917.

Price As. 12 ਮੁੱਲ ।।।)

ਗੁਰਮੁਖੀ

# ਹਿੰਦ ਬ੍ਰਿਤਾਂਤ

[ਹਿੱਸਾ ਦੂਜਾ]

ਜਿਸਨੂੰ

**ਈ. ਮਾਰਸਡਨ ਸਾਹਿਬ ਬੀ. ਏ.**

ਦੀ

ਅੰਗ੍ਰੇਜ਼ੀ ਪੁਸਤਕ ਤੋਂ

**ਭਾਈ ਸੁੰਦਰ ਸਿੰਘ ਬੀ. ਏ.**

ਨੇ

ਗੁਰਮੁਖੀ ਵਿੱਚ ਉਲਥਾ ਕੀਤਾ।

ਸੰਨ ੧੯੧੨

# ਤਤਕਰਾ


| ਨੰਬਰ | ਮਜ਼ਮੂਨ | ਸਫ਼ਾ |
|---|---|---|
| ੫੪ | ਅੰਗ੍ਰੇਜ਼ਾਂ ਅਤੇ ਫ੍ਰਾਂਸੀਆਂ ਦੀ ਪੈਹਲੀ ਲੜਾਈ | ੩੩੭ |
| ੫੫ | ਕਲਾਈਵ—ਹਿੰਦ ਵਿੱਚ ਅੰਗ੍ਰੇਜ਼ੀ ਰਾਜ ਦਾ ਮੋਢੀ ... | ੩੩੯ |
| ੫੬ | ਕਲਕੱਤੇ ਦੀ ਬਲੈਕ ਹੋਲ ... ... ... | ੩੪੭ |
| ੫੭ | ਪਲਾਸੀ ਦਾ ਜੁੱਧ ... ... ... ... | ੩੪੯ |
| ੫੮ | ਫ੍ਰਾਂਸੀਆਂ ਦਾ ਸੂਰਜਅਸ੍ਤ ... ... ... | ੩੫੫ |
| ੫੯ | ਮੀਰ ਜਾਫਰ ... ... ... ... | ੩੫੮ |
| ੬੦ | ਮੀਰ ਕਾਸਮ ... ... ... ... | ੩੬੧ |
| ੬੧ | ਲਾਰਡ ਕਲਾਈਵ ... ... ... ... | ੩੬੭ |
| ੬੨ | ਅਹਮਦ ਸ਼ਾਹ ਅਬਦਾਲੀ ... ... ... | ੩੭੦ |
| ੬੩ | ਮੁਗ਼ਲ ਰਾਜ ਦੀ ਸਮਾਪਤੀ ... ... ... | ੩੭੪ |
| ੬੪ | ਹੈਦਰਅਲੀ—ਮੈਸੂਰ ਦਾ ਪੈਹਲਾ ਜੁੱਧ ... ... | ੩੭੭ |
| ੬੫ | ਵਾਰਨ ਹਸਟਿੰਗਜ਼—ਕਲਾਈਵ ਦੇ ਮਗਰੋਂ ਬੰਗਾਲ ਦਾ ਗ੍ਵਰਨਰ ... ... ... ... ... | ੩੮੨ |
| ੬੬ | ਵਾਰਨ ਹੇਸਟਿੰਗਜ਼—ਪੈਹਲਾ ਗ੍ਵਰਨਰ ਜਨਰਲ ... | ੩੮੬ |
| ੬੭ | ਮਰਹਟਿਆਂ ਦੀ ਪੈਹਲੀ ਲੜਾਈ ... ... | ੩੮੯ |
| ੬੮ | ਮੈਸੂਰ ਦੀ ਦੂਜੀ ਲੜਾਈ ... ... ... | ੩੯੨ |
| ੬੯ | ਪ੍ਰਬੰਧਕ ਕੌਂਸਲ ... ... ... ... | ੩੯੫ |
| ੭੦ | ਲਾਰਡ ਕਾਰਨਿਵਾਲਸ—ਦੂਜਾ ਗ੍ਵਰਨਰ ਜਨਰਲ ... | ੩੯੮ |
| ੭੧ | ਸਰ ਜਾਨ ਸ਼ੋਰ—ਤੀਜਾ ਗ੍ਵਰਨਰ ਜਨਰਲ ... ... | ੪੦੨ |
| ੭੨ | ਮਾਰਕੁਇਸ ਵੈਲਜ਼ਲੀ—ਚੌਥਾ ਗ੍ਵਰਨਰ ਜਨਰਲ ... | ੪੦੫ |
| ੭੩ | ਮਾਰਕੁਇਸ ਵੈਲਜ਼ਲੀ (ਅਪੂਰਨ) ... ... | ੪੧੩ |
| ੭੪ | ਮਾਰਕੁਇਸ ਵੈਲਜ਼ਲੀ (ਸਮਾਪਤ) ... ... | ੪੧੭ |
| ੭੫ | ਲਾਰਡ ਕਾਰਨਿਵਾਲਸ—ਪੰਜਵਾਂ ਗਃਜ ਸਰ ਜਾਰਜ ਬਾਰਲੋ, ਲਾਰਡ ਮਿੰਟੋ—ਛੇਵਾਂ ਗ੍ਵਰਨਰ ਜਨਰਲ ... ... | ੪੨੪ |
| ੭੬ | ਲਾਰਡ ਹੇਸਟਿੰਗਜ਼—ਸਤਵਾਂ ਗ੍ਵਰਨਰ ਜਨਰਲ ... | ੪੨੮ |
| ੭੭ | ਲਾਰਡ ਹੇਸਟਿੰਗਜ਼ (ਸਮਾਪਤ) ... ... | ੪੩੪ |
| ੭੮ | ਲਾਰਡ ਐਮਹਰਸਟ—ਅੱਠਵਾਂ ਗ੍ਵਰਨਰ ਜਨਰਲ ... | ੪੩੭ |
| ੭੯ | ਲਾਰਡ ਵਿਲੀਅਮ ਬੈਂਟਿੰਕ—ਨੌਵਾਂ ਗ੍ਵਰਨਰ ਜਨਰਲ | ੪੩੯ |
| ੮੦ | ਲਾਰਡ ਵਿਲੀਅਮ ਬੈਂਟਿੰਕ—ਸਰ ਚਾਰਲਸ ਮੇਟਕਾਫ, ਕੱਚਾ ਗ੍ਵਰਨਰ ਜਨਰਲ ... ... ... | ੪੪੬ |
| ੮੧ | ਲਾਰਡ ਆਕਲੈਂਡ—ਦਸਵਾਂ ਗ੍ਵਰਨਰ ਜਨਰਲ ... | ੪੫੨ |

| ਨੰਬਰ | ਮਜ਼ਮੂਨ | ਸਫਾ |
|---|---|---|


੯੨—ਲਾਰਡ ਐਲਨਬਰਾ—ਯਾਰ੍ਹਵਾਂ ਗੁਰਨਰ ਜਨਰਲ ... ੪੫੫
੯੩—ਲਾਰਡ ਹਾਰਡਿੰਗ—ਬਾਰ੍ਹਵਾਂ ਗੁਰਨਰ ਜਨਰਲ ... ੪੫੯
੯੪—ਲਾਰਡ ਡਲਹੌਜ਼ੀ—ਤੇਰ੍ਹਵਾਂ ਗੁਰਨਰ ਜਨਰਲ ... ੪੬੪
੯੫—ਲਾਰਡ ਡਲਹੌਜ਼ੀ— (ਸਮਾਪਤ) ... ... ... ੪੭੦
੯੬—ਲਾਰਡ ਕੈਨਿੰਗ—ਚੌਧਵਾਂ ਗੁਰਨਰ ਜਨਰਲ ... ੪੭੪
੯੭—ਹਿੰਦ ਦੀ ਦਸ਼ਾ ਇੰਗਲੈਂਡ ਦੀ ਰਾਣੀ ਵਿਕਟੋਰੀਆ ਦੇ ਸਮੇਂ ਵਿੱਚ—ਪਹਿਲੇ ਪੰਜ ਵੈਸਰਾਇ ... ... ੪੮੪
੯੮—ਹਿੰਦ ਦੀ ਦਸ਼ਾ ਇੰਗਲੈਂਡ ਦੀ ਰਾਣੀ ਵਿਕਟੋਰੀਆ ਅਤੇ ਉਨ੍ਹਾਂ ਤੋਂ ਪਿੱਛਲੇਰਿਆਂ ਬਾਦਸ਼ਾਹਾਂ ਦੀ ਛਤ੍ਰ ਛਾਇਆ ਹਠ—ਅੰਤਲੇ ਛੇ ਵੈਸਰਾਇ ... ... ੪੯੬

ਅੰਤਕਾ ੧. ਬ੍ਰਤਾਨੀ ਤਾਜ ਹੇਠਾਂ ਹਿੰਦੁਸਤਾਨ ਦੀ ਉੱਨਤੀ

੧—ਅੰਗ੍ਰੇਜ਼ੀ ਰਾਜ ਪ੍ਰਬੰਧ ਦੇ ਨਿਯਮ ... ... ੫੦੨
੨—ਅਮਨ ਚੈਨ ਅਤੇ ਉਸਦੇ ਲਾਭ ... ... ੫੦੭
੩—ਸੜਕਾਂ ਅਤੇ ਰੇਲਾਂ ... ... ... ੫੧੩
੪—ਡਾਕਖਾਨਾ ਤੇ ਤਾਰ ... ... ... ੫੧੭
੫—ਨੈਹਰਾਂ ਅਤੇ ਆਬਪਾਸ਼ੀ ... ... ... ੫੨੦
੬—ਖੇਤੀ ਬਾੜੀ ... ... ... ... ੫੨੨
੭—ਕਾਲ ਪੀੜਤ ਲੋਕਾਂ ਦੀ ਸਹਾਇਤਾ ... ... ੫੨੬
੮—ਸੇਵਿੰਗ ਬੈਂਕ ਅਤੇ ਸਾਂਝੀ ਰਾਸ ਵਾਲੀਆਂ ਸੁਸੈਟੀਆਂ ... ... ... ... ੫੩੧
੯—ਬ੍ਯਪਾਰ ... ... ... ... ... ੫੩੫
੧੦—ਸਾਧਾਰਨ ਅਰੋਗਤਾ ਲਈ ਪ੍ਰਬੰਧ ... ... ੫੪੧
੧੧—ਵਿੱਦਯਾ ... ... ... ... ... ੫੪੪

ਅੰਤਕਾ ੨. ਹਿੰਦੁਸਤਾਨ ਦਾ ਰਾਜ ਅਤੇ ਪ੍ਰਬੰਧ

੧—ਸਰਕਾਰ ਹਿੰਦ ... ... ... ... ੫੪੯
੨—ਸੂਬੇ ਵਾਰ ਪ੍ਰਬੰਧ ... ... ... ... ੫੫੫
੩—ਲੋਕਲ ਸੇਲਫ ਗੁਰਨਮਿੰਟ ... ... ... ੫੫੯
੪—ਹਿੰਦੁਸਤਾਨ ਦੀ ਰਾਖੀ, ਸੈਨਕੀ ਅਤੇ ਸਮੁੰਦ੍ਰੀ ਫੌਜ ੫੬੪
੫—ਪੁਲਸ ਤੇ ਜੇਲ੍ਹਖਾਨਾ ... ... ... ੫੬੭
੬—ਨਿਆਉਂ ਅਤੇ ਕਚਹਰੀਆਂ ... ... ... ੫੭੦
੭—ਹਿੰਦੁਸਤਾਨ ਦੀ ਆਮਦਨੀ ਤੇ ਖਰਚ ਦਾ ਵਿਰਤਾਂਤ ੫੭੧

# ਇਤਿਹਾਸ ਹਿੰਦ

[ਹਿੱਸਾ ਦੂਜਾ]

## ੫੪—ਅੰਗ੍ਰੇਜ਼ਾਂ ਅਤੇ ਫ੍ਰਾਂਸੀਆਂ ਦੀ ਪਹਿਲੀ ਲੜਾਈ

[ਸੰ: ੧੭੪੪ ਤੋਂ ੧੭੪੯ ਈ: ਤੀਕ]

੧—ਸੰ: ੧੭੪੪ ਈ: ਵਿੱਚ ਯੂਰਪ ਵਿਖੇ ਅੰਗ੍ਰੇਜ਼ਾਂ ਅਰ ਫ੍ਰਾਂਸੀਆਂ ਦਾ ਜੁੱਧ ਅਰੰਭ ਹੋਇਆ ਅਤ ਵਧਦੇ ੨ ਪ੍ਰਿਥਵੀ ਦੇ ਹਰ ਹਿੱਸੇ ਵਿੱਚ ਜਿੱਥੇ ੨ ਅੰਗ੍ਰੇਜ਼ ਅਤੇ ਫ੍ਰਾਂਸੀ ਸਨ ਫੈਲ ਗਿਆ।

੨—ਇਸ ਸਮੇਂ ਤੀਕ ਅੰਗ੍ਰੇਜ਼ ਕੇਵਲ ਸ਼ਾਂਤੀ ਨਾਲ ਰਹਿਣ ਵਾਲੇ ਬਪਾਰੀ ਹੀ ਸਨ ਤੇ ਲੜਾਈ ਭਿੜਾਈ ਦੀ ਕੋਈ ਇੱਛਾ ਨਹੀਂ ਰੱਖਦੇ ਸਨ। ਮਦਰਾਸ ਵਿੱਚ ਜੇਹੜੇ ਅੰਗ੍ਰੇਜ਼ ਰਹਿੰਦੇ ਸਨ ਓਹ ਜਾਂ ਤਾਂ ਬਪਾਰੀ ਸਨ ਜਾਂ ਬਪਾਰੀਆਂ ਦੇ ਮੁਨਸ਼ੀ ਮੁਸੱਦੀ। ਓਹਨਾਂ ਦਾ ਵੱਡਾ ਅਫ਼ਸਰ ਗਵਰਨਰ ਅਖਵਾਂਦਾ ਸੀ। ਕਿਲਾ ਸੇਂਟ ਜਾਰਜ ਦੀ ਰਾਖੀ ਲਈ ਕੁਛ ਸਿਪਾਹੀ ਨਕਰ

ਸਨ, ਇਨ੍ਹਾਂ ਦੇ ਸਿਵਾ ਹੋਰ ਕੋਈ ਫ਼ੌਜ ਇਨ੍ਹਾਂ ਕੋਲ ਨਹੀਂ ਸੀ।

੩-ਪਾਂਡੀਚਰੀ ਦਾ ਫ਼੍ਰਾਂਸੀ ਗਵਰਨਰ ਡੂਪਲੇ ਨਾਮੇਂ ਬੜਾ ਸਿਆਣਾ ਅਤੇ ਬੁਧਵਾਨ ਸੀ। ਚਿਰ ਕਾਲ ਤੋਂ ਹਿੰਦੁਸਤਾਨ ਵਿੱਚ ਰਹਿੰਦਾ ਸੀ ਅਤੇ ਇੱਥੋਂ ਦੇ ਵਸਨੀਕਾਂ ਦੇ ਸੁਭਾਉ ਤੋਂ ਚੰਗੀ ਤਰਾਂ ਵਾਕਫ਼ ਹੋ ਗਿਆ ਸੀ। ਇਸ ਦਾ ਮਨਤੱਵ ਸੀ ਕਿ ਅੰਗ੍ਰੇਜ਼ਾਂ ਅਥਵਾ ਹੋਰ ਫ੍ਰੰਗੀਆਂ ਨੂੰ ਹਿੰਦੁਸਤਾਨ ਵਿੱਚੋਂ ਕੱਢ ਦੇਵੇ, ਤਾਂ ਜੋ ਫ੍ਰਾਂਸੀ ਬਿਨਾਂ ਕਿਸੇ ਰੋਕ ਟੋਕ ਦੇ ਹਿੰਦੁਸਤਾਨ ਦੇ ਬਪਾਰ ਦਾ ਲਾਭ ਉਠਾਵਨ। ਇਸ ਤੋਂ ਬਿਨਾਂ ਉਸਦਾ ਕੁਝ ਹੋਰ ਖਿਆਲ ਭੀ ਸੀ। ਏਹ ਬਪਾਰ ਦੇ ਲਾਭ ਉੱਤੇ ਹੀ ਸੰਤੋਖੀ ਨਹੀਂ ਸੀ, ਇਸ ਦਾ ਅਸਲੀ ਮਨੋਰਥ ਏਹ ਸੀ ਕਿ ਦੱਖਣੀ ਹਿੰਦੁਸਤਾਨ ਨੂੰ ਫ਼ਤੇ ਕਰਕੇ ਉਸ ਵਿੱਚ ਫ੍ਰਾਂਸੀ ਰਾਜ ਅਸਥਾਪਨ ਕਰੇ।

੪-ਡੂਪਲੇ ਕੋਲ ੪ ਹਜ਼ਾਰ ਹਿੰਦੀ ਸਿਪਾਹੀ ਸਨ, ਜਿਨ੍ਹਾਂ ਨੂੰ ਫ੍ਰਾਂਸੀ ਅਫ਼ਸਰਾਂ ਨੇ ਫ਼ਰੰਗੀਆਂ ਵਾਂਗ ਕਵਾਇਦ ਪ੍ਰੇਡ ਅਤੇ ਲੜਨਾ ਭਿੜਨਾ ਸਿਖਾਇਆ ਸੀ। ਇਸ ਨੇ ਝੱਟ ਪੱਟ ਫ਼੍ਰਾਂਸ ਤੋਂ ਫੌਜ ਮੰਗਾਈ ਅਤੇ ਉਸਦੇ ਅੱਪੜਦੇ ਸਾਰ ਮਦਰਾਸ ਉੱਤੇ ਧਾਵਾ ਕਰ ਦਿੱਤਾ ਅਰ ਸੰ: ੧੭੪੬ ਈ: ਵਿੱਚ ਮਦਰਾਸ ਲੈ ਲਿਆ।

੫-ਉਪ੍ਰੰਤ ਫ੍ਰਾਂਸੀਆਂ ਨੇ ਸੇਂਟ ਡੇਵਿਡ ਦਾ ਗੜ੍ਹ

ਲੈਣ ਦਾ ਜਤਨ ਕੀਤਾ, ਪਰ ਐਨੇ ਚਿਰ ਵਿੱਚ ਅੰਗ੍ਰੇਜ਼ਾਂ ਨੇ ਭੀ ਇੰਗਲੈਂਡ ਤੋਂ ਫ਼ੌਜ ਮੰਗਾ ਲਈ ਸੀ। ਉਸਦੀ ਸਹੈਤਾ ਨਾਲ ਤਿੰਨ ਵਾਰੀ ਫ੍ਰਾਂਸੀਆਂ ਨੂੰ ਹਾਰ ਦਿੱਤੀ। ਮੇਜਰ ਲਾਰੈਂਸ ਜੇਹੜਾ ਇੱਕ ਸੂਰਬੀਰ ਅੰਗ੍ਰੇਜ਼ ਅਫ਼ਸਰ ਸੀ ਕੁਛ ਫੌਜ ਲੈਕੇ ਇੰਗਲੈਂਡ ਤੋਂ ਆਇਆ। ਹੁਣ ਅੰਗ੍ਰੇਜ਼ਾਂ ਦੀ ਵਾਰੀ ਆਈ ਕਿ ਪਾਂਡੀਚਰੀ ਨੂੰ ਫਤੇ ਕਰਨ ਦਾ ਜਤਨ ਕਰਨ, ਪਰ ਓਹਨਾਂ ਦਾ ਮਨੋਰਥ ਸਿੱਧ ਨਾਂ ਹੋਇਆ।

੬—ਸੰ:੧੭੪੯ਈ: ਵਿਚ ਯੂਰਪ ਵਿਖੇ ਅੰਗ੍ਰੇਜ਼ਾਂ ਅਤੇ ਫ੍ਰਾਂਸੀਆਂ ਵਿਚ ਸੁਲਹ ਹੋ ਗਈ,ਇਸ ਕਰਕੇ ਹਿੰਦੁਸਤਾਨ ਵਿਚ ਭੀ ਲੜਾਈ ਹਟ ਗਈ। ਮਦ-ਰਾਸ ਫੇਰ ਅੰਗ੍ਰੇਜ਼ਾਂ ਨੂੰ ਮਿਲ ਗਿਆ ਅਤੇ ੯ ਵਰ੍ਹੇ ਅਰਥਾਤ ਸੰ: ੧੭੫੬ ਈ: ਤੀਕ ਅੰਗ੍ਰੇਜ਼ਾਂ ਅਤੇ ਫ਼੍ਰਾਂਸੀਆਂ ਵਿਚ ਨਾਮ ਮਾਤ੍ਰ ਸੁਲਹ ਰਹੀ ॥

—:o:—

# ੫੫—ਕ੍ਲਾਈਵ—ਹਿੰਦ ਵਿਚ ਅੰਗ੍ਰੇਜ਼ੀ ਰਾਜ ਦਾ ਮੋਢੀ

[ ਅਰਕਾਟ ਦਾ ਘੇਰਾ ]

੧—ਜਿਸ ਵਰ੍ਹੇ ਅੰਗ੍ਰੇਜ਼ਾਂ ਅਤੇ ਫ਼੍ਰਾਂਸੀਆਂ ਵਿਚ ਜੁੱਧ ਅਰੰਭ ਹੋਇਆ ਸੀ ਓਸੇ ਵਰ੍ਹੇ ਇਕ ਗਰੀਬ ਲੜਕਾ ਕੰਪਨੀ ਦੀ ਨੌਕਰੀ ਵਿਚ ਇਕ ਮੁਨਸ਼ੀ ਦੀ ਪਦਵੀ ਤੇ ਭਰਤੀ ਹੋਕੇ ਮਦਰਾਸ ਵਿਚ ਆਇਆ

ਸੀ। ਇਸਦੀ ਉਮਰ ਕੇਵਲ ੧੯ ਵਰ੍ਹੇ ਦੀ ਸੀ, ਨਾਂ ਇਸ ਦੇ ਕੋਲ ਰੁਪਜਾ ਹੀ ਸੀ ਅਤੇ ਨਾਂ ਇਸਦਾ ਕੋਈ ਮਿੱਤ੍ਰ ਅਥਵਾ ਸਹਾਈ ਸੀ। ਪਰ ਪ੍ਰਮੇਸ਼ਰ ਦੀ ਕ੍ਰਿਪਾ ਨਾਲ ਥੋੜੇ ਸਮੇਂ ਵਿੱਚ ਹੀ ਇਕ ਵੱਡਾ ਫ਼ੌਜੀ ਅਫ਼ਸਰ ਹੋਕੇ ਇੰਗਲੈਂਡ ਦੇ ਉੱਘੇ ਪੁਰਸ਼ਾਂ ਵਿਚ ਗਿਣਿਆਂ ਜਾਣ ਲੱਗਾ। ਇਸਦਾ ਨਾਉਂ ਰਾਬਰ੍ਟ ਕ੍ਲਾਈਵ ਸੀ॥

੨–ਜਦ ਫ਼ਾਂਸੀਆਂ ਨੇ ਮਦਰਾਸ ਫਤੇ ਕਰ ਲਿਆ ਤਾਂ ਏਹ ਹਿੰਦਵਾਣੀ ਭੇਸ ਬਦਲ ਕੇ ਨਿਕਲ ਗਿਆ ਅਤੇ ਸੇਂਟ ਡੇਵਿਡ ਦੇ ਗੜ੍ਹ ਵਿਚ ਪਹੁੰਚਿਆ। ਤਿੰਨ ਵਾਰੀ ਫ਼੍ਰਾਂਸੀਆਂ ਨੇ ਇਸ ਕਿਲੇ ਨੂੰ ਲੈਣ ਦਾ ਜਤਨ ਕੀਤਾ, ਪਰ ਮੇਜਰ ਲਾਰੈਂਸ ਨੇ ਅਜਿਹੀ ਬਹਾਦਰੀ ਨਾਲ ਕਿਲੇ ਨੂੰ ਬਚਾਇਆ ਕਿ ਫ਼੍ਰਾਂਸੀਆਂ ਦਾ ਜਤਨ ਅਕਾਰਥ ਗਿਆ। ਕ੍ਲਾਈਵ ਇੱਥੇ ਹੀ ਸਿਪਾਹੀ ਦਾ ਕੰਮ ਸਿੱਖਿਆ ਸੀ।ਏਹ ਅਜਿਹੀ ਸੂਰਮਤਾਈ ਨਾਲ ਲੜਿਆ ਕਿ ਗਵਰਨਰ ਨੇ ਕਲਰਕੀ ਛੁਡਾਕੇ ਫ਼ੌਜ ਵਿਚ ਇੱਕ ਨਿੱਕਾ ਜਿਹਾ ਅਫ਼ਸਰ ਬਣਾ ਦਿੱਤਾ॥

੩–ਹਿੰਦੀ ਸਿਪਾਹੀ ਕ੍ਲਾਈਵ ਤੇ ਅਜਿਹੇ ਵਿਕੇ ਹੋਏ ਸਨ ਕਿ ਉਸਦੀ ਕਮਾਨ ਵਿਚ ਹਰ ਥਾਂ ਜਾਣ ਅਤੇ ਹਰ ਕੰਮ ਕਰਨ ਨੂੰ ਤਿਆਰ ਰਹਿੰਦੇ ਸਨ। ਏਹ ਲੋਕ ਉਸਨੂੰ 'ਜੁੱਧ ਇਸਥਿਤ' ਆਖਦੇ ਹੁੰਦੇ ਸਨ ਅਤੇ ਇਸੇ ਨਾਉਂ ਤੇ ਕ੍ਲਾਈਵ ਪਿਛੋਂ ਜਾਕੇ ਸਾਰੇ ਹਿੰਦੁਸਤਾਨ ਵਿਚ ਪ੍ਰਸਿੱਧ ਹੋਇਆ। ਨਾਉਂ ਸੀ ਭੀ

ਐਨ ਠੀਕ, ਕਿਉਂਕਿ ਜਿਵੇਂ ਤਲਵਾਰਾਂ ਦੀ ਛਾਂਵੇਂ ਅਤੇ ਗੋਲੀਆਂ ਦੀ ਵਾਛੜ ਵਿੱਚ ਹਿੱਕ ਡਾਹਕੇ ਲੜਦਾ ਹੁੰਦਾ ਸੀ ਓਵੇਂ ਹੀ ਸ਼ਾਂਤੀ ਅਤੇ ਧੀਰਜ ਨਾਲ ਸੋਚ ਵਿਚਾਰਕੇ ਫੌਜ ਦੀ ਕਮਾਨ ਕਰਦਾ ਸੀ।

੪–ਸੰ: ੧੭੪੯ ਈ: ਵਿਚ ਬੁੱਢਾ ਨਿਜ਼ਾਮੁਲ ਮੁਲਕ ਚਲਾਣਾ ਕਰ ਗਿਆ। ਉਸਦਾ ਵੱਡਾ ਪੁੱਤ੍ਰ ਨਾਸਰ ਜੰਗ ਪਿਉ ਦੀ ਥਾਂਵੇਂ ਦੱਖਣ ਦਾ ਸੂਬੇਦਾਰ ਬਣਿਆਂ। ਪਰ ਇਸਦਾ ਭਤੀਜਾ ਮੁਜ਼ੱਫ਼ਰ ਜੰਗ ਵੀ ਸੂਬੇਦਾਰੀ ਲਈ ਕਿਸਮਤ ਪਰਖਣੀ ਚਾਹੁੰਦਾ ਸੀ, ਉਹ ਪਾਂਡੀਚਰੀ ਅੱਪੜਿਆ ਅਤੇ ਫ੍ਰਾਂਸੀਆਂ ਤੋਂ ਸਹੈਤਾ ਮੰਗੀ। ਇਸ ਵੇਲੇ ਚੰਦਾ ਸਾਹਿਬ ਇੱਕ ਬੜਾ ਬਹਾਦਰ ਸਰਦਾਰ ਸੀ। ਏਹ ਦੋਸਤ ਅਲੀ ਦਾ ਜੱਵਾਈ ਸੀ, ਜੇਹੜਾ ਕਰਨਾਟਕ ਦਾ ਪਹਿਲਾ ਸੁਤੰਤ੍ਰ ਨਵਾਬ ਸੀ ਤੇ ਜਿਸਨੂੰ ਮਰਹਟਿਆਂ ਨੇ ਹਾਰ ਦੇਕੇ ਮਾਰ ਸੁੱਟਿਆ ਅਤੇ ਚੰਦਾ ਸਾਹਿਬ ਨੂੰ ਕਦ ਕਰ ਲੀਤਾ ਸੀ। ਦੋਸਤ ਅਲੀ ਦੇ ਮਰਨ ਪਿੱਛੋਂ ਨਿਜ਼ਾਮ ਹੈਦਰਾਬਾਦ ਦਾ ਇੱਕ ਸਰਦਾਰ ਅਨਵਰ ਦੀਨ ਨਾਮੇ ਕਰਨਾਟਕ ਦਾ ਨਵਾਬ ਬਣਿਆ ਸੀ। ਹੁਣ ਚੰਦਾ ਸਾਹਿਬ ਚਾਹੁੰਦਾ ਸੀ, ਕਿ ਅਨਵਰ ਦੀਨ ਦੀ ਥਾਂਵੇਂ ਆਪ ਕਰਨਾਟਕ ਦਾ ਨਵਾਬ ਹੋ ਜਾਵੇ। ਏਹ ਭੀ ਪਾਂਡੀਚਰੀ ਪੁੱਜਾ ਅਤੇ ਡੂਪਲੇ ਪਾਸ ਸਹੈਤਾ ਲਈ ਬੇਨਤੀ ਕੀਤੀ।

੫–ਡੂਪਲੇ ਨੇ ਬੜੀ ਖੁਸ਼ੀ ਨਾਲ ਦੋਹਾਂ ਨੂੰ ਸਹਤਾ

ਦੇਣ ਦਾ ਭਰੋਸਾ ਦਿੱਤਾ। ਓਹ ਤਾਂ ਚਾਹੁੰਦਾ ਹੀ ਸੀ ਕਿ ਅਜਿਹਾ ਅਵਸਰ ਮਿਲੇ। ਡੂਪਲੇ ਨੇ ਰੁਪੱਯਾ ਦੇਕੇ ਚੰਦਾ ਸਾਹਿਬ ਨੂੰ ਮਰਹਟਿਆਂ ਦੀ ਕੈਦ ਤੋਂ ਛੁਡਾ ਲਿਆ ਅਤੇ ਇਕ ਭਾਰੀ ਫ਼ੌਜ ਬੂਸੀ ਨਾਮੇ ਇੱਕ ਅਫਸਰ ਦੀ ਕਮਾਨ ਵਿੱਚ ਮੁਜ਼ੱਫਰ ਜੰਗ ਅਤੇ ਚੰਦਾ ਸਾਹਿਬ ਦੇ ਨਾਲ ਘੱਲੀ। ਤਿੰਨਾਂ ਦੀ ਫ਼ੌਜ ਨੇ ਅਰਕਾਟ ਉੱਤੇ ਚੜ੍ਹਾਈ ਕੀਤੀ। ਅਨਵਰ ਦੀਨ ਨੂੰ ਹਾਰ ਆਈ ਅਤੇ ਓਹ ਮਾਰਿਆ ਗਿਆ, ਅਰਕਾਟ ਹੱਲਈਆਂ ਦੇ ਕਬਜ਼ੇ ਵਿੱਚ ਆ ਗਿਆ। ਅਨਵਰ ਦੀਨ ਦਾ ਪੁੱਤ੍ਰ ਮੁਹੰਮਦ ਅਲੀ ਤ੍ਰਿਚਨਾਪਲੀ ਵੱਲ ਨੱਸਿਆ ਅਤੇ ਉਥੇ ਅਪਣੇ ਬਚਾਉ ਦਾ ਪ੍ਰਬੰਧ ਕਰਨ ਲੱਗਾ। ਹੱਲਈ ਦੱਖਣ ਵੱਲ ਵਧੇ। ਨਾਸਰ ਜੰਗ ਭੀ ਮਾਰਿਆ ਗਿਆ ਅਤੇ ਬੂਸੀ ਬੜੀ ਸੱਜ ਧੱਜ ਨਾਲ ਹੈਦਰਾਬਾਦ ਵਿੱਚ ਦਾਖ਼ਲ ਹੋਇਆ।

੬—ਡੂਪਲੇ ਦਾ ਮਨੋਰਥ ਸਿੱਧ ਹੋ ਗਿਆ। ਨੱਵੇਂ ਨਿਜ਼ਾਮ ਨੇ ਫ਼੍ਰਾਂਸੀਆਂ ਨੂੰ ਪੂਰਬੀ ਕੰਢੇ ਉਤੇ ਉੱਤ੍ਰੀ ਸਰਕਾਰ ਦਾ ਇਲਾਕਾ ਬਖ਼ਸ਼ ਦਿੱਤਾ ਅਤੇ ਡੂਪਲੇ ਨੂੰ ਕਰਨਾਟਕ ਦਾ ਗਵਰਨਰ ਬਣਾਇਆ। ਡੂਪਲੇ ਦੇ ਹੇਠਾਂ ਚੰਦਾ ਸਾਹਿਬ ਨੂੰ ਓਥੋਂ ਦਾ ਨਵਾਬ ਨੀਯਤ ਕੀਤਾ। ਚੰਦਾ ਸਾਹਿਬ ਨੇ ਭੀ ਫ੍ਰਾਂਸੀਆਂ ਨੂੰ ਕਰਨਾਟਕ ਦਾ ਇੱਕ ਵੱਡਾ ਸਾਰਾ ਇਲਾਕਾ ਅਤੇ ਬਹੁਤ ਸਾਰਾ ਰੁਪੱਯਾ ਭੇਟਾ ਕੀਤਾ॥

੭—ਚੰਦਾ ਸਾਹਿਬ ਅਰ ਫ਼੍ਰਾਂਸੀਆਂ ਨੇ ਮਹੰਮਦ



ਰਾਬਰਟ ਕਲਾਈਵ



ਡੂਪਲੇ



ਮੇਜਰ ਲਾਰੰਸ ਤੇ ਮਹਮਦ ਅਲੀ



ਸਰਾਜੁੱਦੋਲਾ



ਮੀਰ ਕਾਸਮ



ਮੀਰ ਜਾਫਰ



ਸ਼ੁਜਾਓਲ ਦੌਲਾ

ਅਲੀ ਨੂੰ ਮਦਰਾਸ ਵਿੱਚ ਘੇਰਿਆ ਹੋਇਆ ਸੀ, ਇਸਨੇ ਅੰਗ੍ਰੇਜ਼ਾਂ ਨਾਲ ਮੇਲ ਜੋਲ ਸ਼ੁਰੂ ਕੀਤਾ ਅਤੇ ਸਹੈਤਾ ਮੰਗੀ ॥

੯–ਅੰਗ੍ਰੇਜ਼ੀ ਗਵਰਨਰ ਦੇ ਕੋਲ ਇਤਨਾ ਸਾਮਾਨ ਨਹੀਂ ਸੀ ਕਿ ਅਪਣੇ ਦੋਹਾਂ ਕਿਲਿਆਂ ਦੀ ਰਾਖੀ ਭੀ ਕਰ ਲਵੇ ਅਤੇ ਤ੍ਰਿਚਨਾ ਪਲੀ ਤੋਂ ਫ੍ਰਾਂਸੀਆਂ ਦਾ ਘੇਰਾ ਭੀ ਚੁਕਾ ਦੇਵੇ। ਇਸ ਵਾਸਤੇ ਉਸਨੇ ਥੋੜੀ ਜੇਹੀ ਫ਼ੌਜ ਹਥਿਆਰ ਅਤੇ ਰਸਦ ਦੇਕੇ ਮਹੰਮਦ ਅਲੀ ਦੇ ਪਾਸ ਭੇਜੀ ਅਤੇ ਇਕ ਚਿੱਠੀ ਘੱਲੀ, ਜਿਸ ਵਿੱਚ ਲਿਖਿਆ ਹੋਇਆ ਸੀ ਕਿ 'ਅੰਤ ਤੋੜੀ ਮੁਕਾਬਲੇ ਤੇ ਡਟੇ ਰਹੋ ਅਤੇ ਮੇਰੇ ਉੱਤੇ ਵਿਸ਼ਵਾਸ ਰੱਖੋ, ਮੈਂ ਫ਼ੌਜ ਘਲਦਾ ਹਾਂ'। ਕ੍ਲਾਈਵ ਇਸ ਫ਼ੌਜ ਨਾਲ ਸੀ। ਇਹ ਅਜਿਹੀ ਸੂਰਮਤਾਈ ਨਾਲ ਲੜਦਾ ਭਿੜਦਾ ਤ੍ਰਿਚਨਾ ਪਲੀ ਦੇ ਅੰਦਰ ਗਿਆ ਅਤੇ ਓਥੋਂ ਮੁੜਕੇ ਆਇਆ ਕਿ ਇਸਨੂੰ ਕਪਤਾਨੀ ਦਾ ਹੁੱਦਾ ਮਿਲ ਗਿਆ ॥

੯–ਕ੍ਲਾਈਵ ਨੇ ਮਦਰਾਸ ਅੱਪੜ ਕੇ ਗਵਰਨਰ ਨੂੰ ਦੱਸਿਆ ਕਿ ਮਹੰਮਦ ਅਲੀ ਦੀ ਦਸ਼ਾ ਖ਼ਰਾਬ ਹੈ ਅਤੇ ਓਹ ਬਹੁਤ ਚਿਰ ਤਕ ਮੁਕਾਬਲਾ ਨਹੀਂ ਕਰ ਸਕੇਗਾ। ਇਸਨੇ ਏਹ ਭੀ ਦਸਿਆ ਕਿ ਫ੍ਰਾਂਸੀਆਂ ਦੀ ਫ਼ੌਜ ਕੁਛ ਤ੍ਰਿਚਨਾ ਪਲੀ ਵਿੱਚ ਹੈ ਅਤੇ ਕੁਛ ਪਾਂਡੀਚਰੀ ਵਿੱਚ, ਤੇ ਕੁਛ ਬੂਸੀ ਦੇ ਨਾਲ ਦੂਰ ਹੈਦਰਾਬਾਦ ਵਿੱਚ ਹੈ। ਕਰਨਾਟਕ ਦੀ ਰਾਜਧਾਨੀ

(ਅਰਕਾਟ)ਵਿੱਚ ਐਸੀ ਫੌਜ ਨਹੀਂ ਕਿ ਉਸਨੂੰ ਬਚਾ ਸਕੇ। ਮੈਂ ਚਾਹੁੰਦਾ ਹਾਂ ਕਿ ਅਰਕਾਟ ਅੱਪੜਕੇ ਇਸਨੂੰ ਫ਼ਤੇ ਕਰਨ ਦਾ ਪ੍ਰਯਤਨ ਕਰਾਂ, ਜੇਕਰ ਏਹ ਦਾਉ ਚੱਲ ਗਿਆ ਤਾਂ ਚੰਦਾ ਸਾਹਿਬ ਤ੍ਰਿਚਨਾਪਲੀ ਨੂੰ ਛੱਡਕੇ ਅਰਕਾਟ ਨੂੰ ਲੈਣ ਲਈ ਆਵੇਗਾ ਅਤੇ ਇਸ ਤਰਾਂ ਮਹੰਮਦ ਅਲੀ ਦਾ ਛੁਟਕਾਰਾ ਹੋ ਜਾਏਗਾ ॥

੧੦–ਗਵਰਨਰ ਨੂੰ ਕਪਤਾਨ ਕ੍ਲਾਈਵ ਦੀ ਤਜਵੀਜ਼ ਪਸੰਦ ਆ ਗਈ ਅਤੇ ਉਸਨੇ ਇਸਨੂੰ ਪ੍ਰਵਾਨ ਕਰ ਲਿਆ। ਕੇਵਲ ੨ ਸੌ ਗੋਰੇ ਅਤੇ ਤਿੰਨ ਸੌ ਹਿੰਦੀ ਸਿਪਾਹੀ ਸਨ ਜੇਹੜੇ ਕ੍ਲਾਈਵ ਨਾਲ ਜਾ ਸਕਦੇ ਸਨ ਅਤੇ ਓਹ ਭੀ ਅਨਜਾਣ, ਜਿਨ੍ਹਾਂ ਵਿੱਚੋਂ ਬਹੁਤਿਆਂ ਨੇ ਲੜਾਈ ਦੀ ਸ਼ਕਲ ਭੀ ਨਹੀਂ ਵੇਖੀ ਸੀ। ਪਰ ਕ੍ਲਾਈਵ ਨੇ ਇਹੋ ਹੀ ਬਥੇਰੇ ਸਮਝੇ, ਅਰਕਾਟ ਵੱਲ ਕੂਚ ਕਰੀ ਜਾਂਦਾ ਸੀ ਅਤੇ ਨਾਲ ਨਾਲ ਇਨ੍ਹਾਂ ਨੂੰ ਕਵਾਇਦ ਸਿਖਾਂਦਾ ਜਾਂਦਾ ਸੀ। ਕ੍ਲਾਈਵ ਨੂੰ ੬ ਦਿਨ ਰਾਹ ਵਿੱਚ ਲੱਗੇ, ਜਿਸ ਵੇਲੇ ਸ਼ੈਹਰ ਵਿਚ ਇੱਕ ਦਰਵਾਜ਼ੇ ਥਾਣੀ ਦਾਖਲ ਹੋਇਆ, ਦੂਜੇ ਦਰਵਾਜ਼ੇ ਥਾਣੀਂ ਚੰਦਾਸਾਹਿਬ ਦੀ ਫ਼ੌਜ ਨੱਸ ਗਈ ॥

੧੧–ਚੰਦਾ ਸਾਹਿਬ ਨੇ ਜਦ ਸੁਣਿਆਂ ਕਿ ਰਾਜਧਾਨੀ ਹੱਥੋਂ ਚਲੀ ਗਈ ਤਾਂ ਉਸਨੇ, ਜਿਹਾ ਕਿ ਕ੍ਲਾਈਵ ਦਾ ਖਿਆਲ ਸੀ, ੧੦ ਹਜ਼ਾਰ ਫ਼ੌਜ ਦੇਕੇ




ਕਰਨਾਟਕ

ਅਪਣੇ ਪੁੱਤ੍ਰ ਰਾਜ਼ਾ ਸਾਹਿਬ ਨੂੰ ਕੁਛ ਫ੍ਰਾਂਸੀ ਫੌਜ ਨਾਲ ਅਰਕਾਟ ਵਲ ਤੋਰਿਆ, ਤਾਂ ਜੁ ਓਹ ਅਰਕਾਟ ਨੂੰ ਅੰਗ੍ਰੇਜ਼ਾਂ ਤੋਂ ਛੁਡਾ ਲਵੇ। ਪੰਜਾਹ ਦਿਨ ਤੋੜੀ ਉਸ ਫੌਜ ਨੇ ਕ੍ਲਾਈਵ ਅਤੇ ਉਸਦੀ ਫੌਜ ਨੂੰ ਘੇਰੀ ਰਖਿਆ ਅਤੇ ਕਿਲੇ ਦੇ ਫ਼ਤੇ ਕਰਨ ਵਿੱਚ ਬੜਾ ਜ਼ੋਰ ਲਾਇਆ, ਪਰ ਬਣਿਆ ਕੁਛ ਨਾ॥

੧੨–ਜਦ ਦੋ ਮਹੀਨੇ ਦੇ ਲਗ ਪਗ ਲੰਘ ਗਏ ਤਾਂ ਮਦਰਾਸ ਦੇ ਗਵਰਨਰ ਨੇ ਕ੍ਲਾਈਵ ਦੀ ਸਹੈਤਾ ਲਈ ਕੁਛ ਫੌਜ ਘੱਲੀ। ਰਾਜ਼ਾ ਸਾਹਿਬ ਨੇ ਭੀ ਸੁਣਿਆਂ ਕਿ ਕ੍ਲਾਈਵ ਲਈ ਸਹਾਇਤਾ ਆਉਂਦੀ ਹੈ, ਉਸਨੇ ਸੰਭਲ ਕੇ ਫਿਰ ਹੱਲਾ ਕੀਤਾ ਕਿ ਇਸ ਵਾਰੀ ਕਿਲੇ ਨੂੰ ਲੈ ਹੀ ਲਵਾਂ, ਪਰ ਉਸਦੇ ੩ ਸੌ ਆਦਮੀ ਮਾਰੇ ਗਏ ਅਤੇ ਉਸਨੂੰ ਪਿਛਾਹਾਂ ਮੁੜਨਾ ਪਿਆ। ਹੁਣ ਇਸਦਾ ਹੌਸਲਾ ਟੁੱਟ ਗਿਆ, ਅਪਣੀ ਰਹੀ ਸਹੀ ਫ਼ੌਜ ਲੈਕੇ ਅਰਕਾਟ ਤੋਂ ਤੁਰ ਗਿਆ, ਕਿਉਂਕਿ ਇਸਨੂੰ ਏਹ ਭੀ ਡਰ ਸੀ ਕਿ ਮਤਾਂ ਇਕ ਪਾਸਿਓਂ ਕ੍ਲਾਈਵ ਆਪਣੀ ਫ਼ੌਜ ਲੈਕੇ ਕਿਲੇ ਤੋਂ ਨਿਕਲੇ ਅਤੇ ਦੂਜੇ ਪਾਸਿਓਂ ਅੰਗ੍ਰੇਜ਼ਾਂ ਦੀ ਕੁੰਮਕ ਆ ਪੁੱਜੇ ਅਰ ਮੈਂ ਦੋਹਾਂ ਵਿੱਚ ਘੇਰਿਆ ਜਾਵਾਂ॥

੧੩–ਅਰਕਾਟ ਦਾ ਘੇਰਾ ਉੱਘਾ ਹੈ। ਇਸਦਾ ਸੰਨ ੧੭੫੨ ਈ: ਹੈ। ਇੱਥੋਂ ਦੱਖਣ ਵਿੱਚ ਅੰਗ੍ਰੇਜ਼ਾਂ ਦੀ ਦਸ਼ਾ ਪਲਟਾ ਖਾਂਦੀ ਹੈ। ਹੁਣ ਅੰਗ੍ਰੇਜ਼ਾਂ ਨੇ

ਵਧਣਾ ਸ਼ੁਰੂ ਕੀਤਾ ਅਤੇ ਫ੍ਰਾਂਸੀਆਂ ਦਾ ਸੂਰਜ ਢਲਨਾ ਸ਼ੁਰੂ ਹੋਇਆ ॥

੧੪–ਮੇਜਰ ਲਾਰੈਂਸ ਅਤੇ ਕ੍ਲਾਈਵ ਤ੍ਰਿਚਨਾਪਲੀ ਉੱਤੇ ਚੜ੍ਹਦੇ ਹੀ ਗਏ। ਬੜਾ ਘੋਰ ਸੰਗ੍ਰਾਮ ਹੋਇਆ,ਫ੍ਰਾਂਸੀ ਹਾਰ ਗਏਅਤੇ ਕੈਦ ਹੋਗਏ।ਤ੍ਰਿਚਨਾਪਲੀ ਅੰਗ੍ਰੇਜ਼ਾਂ ਦੇ ਹੱਥ ਆਈ ਅਤ ਓਹਨਾਂ ਅਪਣੇ ਮਿੱਤ੍ਰ ਮਹੰਮਦ ਅਲੀ ਨੂੰ ਕਰਨਾਟਕ ਦਾ ਨਵਾਬ ਬਣਾ ਦਿੱਤਾ। ਚੰਦਾ ਸਾਹਿਬ ਨੱਸ ਕੇ ਤੰਜੋਰ ਪੁੱਜਾ ਅਤੇ ਓਥੋਂ ਦੇ ਮਰਹਟੇ ਰਾਜਾ ਦੇ ਹੁਕਮ ਨਾਲ ਕਤਲ ਕੀਤਾ ਗਿਆ ॥

੧੫–ਉਪ੍ਰੰਤ ਕਪਤਾਨ ਕ੍ਲਾਈਵ ਵਲੈਤ ਗਿਆ, ਕਾਰਨ ਏਹ ਸੀ ਕਿ ਬਹੁਤ ਮੇਹਨਤ ਕਰਕੇ ਬੀਮਾਰ ਹੋ ਗਿਆ ਸੀ।ਇੰਗਲੈਂਡ ਦੇ ਬਾਦਸ਼ਾਹ ਨੇ ਵਡਿਆਉਣ ਲਈ ਉਸਨੂੰ ਆਪਣੀ ਨਿਜ ਦੀ ਫ਼ੌਜ ਦੇ ਕਰਨੈਲ ਦੀ ਪਦਵੀ ਦਿੱਤੀ ਅਤੇ ਈਸ੍ਟ ਇੰਡੀਆ ਕੰਪਨੀ ਨੇ ਇਕ ਤਲਵਾਰ, ਜਿਸਦੀ ਕੀਮਤ ਪੰਜ ਸੌ ਪੌਂਡ ਸੀ ਅਤੇ ਜਿਸਦੇ ਕਬਜ਼ੇ ਵਿੱਚ ਹੀਰੇ ਜੜੇ ਹੋਏ ਸਨ, ਇਸਦੀ ਭੇਟਾ ਕੀਤੀ। ਕ੍ਲਾਈਵ ਧਨ ਅਤੇ ਜੱਸ ਕੀਰਤੀ ਨਾਲ ਪੂਰਤ ਹੋ ਗਿਆ, ਅਰ ਅੰਗ੍ਰੇਜ਼ ਉਸਨੂੰ 'ਅਰਕਾਟ ਬੀਰ' ਆਖਣ ਲੱਗੇ ॥

੧੬–ਹੁਣ ਅੰਗ੍ਰੇਜ਼ੀ ਅਤੇ ਫ੍ਰਾਂਸੀ ਕੰਪਨੀਆਂ ਨੇ ਹੁਕਮ ਨਾਮੇ ਜਾਰੀ ਕੀਤੇ ਕਿ ਅੱਗੇ ਨੂੰ ਦੋਹਾਂ ਧਿਰਾਂ ਦੇ ਨੌਕਰ ਚਾਕਰ ਆਪਸ ਵਿੱਚ ਨਾਂ ਲੜਨ।

ਭੂਪਲੇ ਫ੍ਰਾਂਸ ਨੂੰ ਵਾਪਸ ਬੁਲਾਇਆ ਗਿਆ ਅਤੇ ਸੁਲਹ ਹੋ ਗਈ ॥

—:o:—

# ਪ੯-ਕਲਕੱਤੇ ਦੀ ਬ੍ਲੈਕ ਹੋਲ

[ਸੰ: ੧੭੫੬ ਈ:]

੧-ਸੰ: ੧੭੫੬ ਈ: ਵਿੱਚ ਅਲੀ ਖਾਂ ਬੰਗਾਲੇ ਦਾ ਨਵਾਬ ਮਰ ਗਿਆ ਅਤੇ ਉਸਦਾ ਪੋਤਾ ਸਰਾਜੁੱਦੌਲਾ ਉਸਦੀ ਥਾਂ ਨਵਾਬ ਬਣਿਆਂ। ਏਹ ਜਣਾ ਕੋਈ ਪੰਝੀ ਕੁ ਵਰਿਹਾਂ ਦਾ ਜੁਆਨ ਸੀ, ਮਹਿਲਾਂ ਦੇ ਸੁਖ ਅਰਾਮ ਵਿਚ ਪਲਿਆ ਸੀ, ਨਿੱਕਾ ਹੁੰਦਾ ਮਹਿਲਾਂ ਵਿਚ ਜੋ ਕੁਛ ਮੂਹੋਂ ਮੰਗਦਾ ਪੇਦਾ ਕੀਤਾ ਜਾਂਦਾ ਸੀ। ਇਹ ਜਾਣਦਾ ਹੀ ਨਹੀਂ ਸੀ ਕਿ ਬਾਹਰ ਕੀ ਹੋ ਰਿਹਾ ਹੈ। ਫਲ ਏਹ ਹੋਇਆ ਕਿ ਬੁੱਧ ਹੀਣ, ਅਨਜਾਣ, ਬੇਤਰਸ ਅਤੇ ਹਠੀ ਬਣ ਗਿਆ। ਏਹ ਅੰਗ੍ਰੇਜ਼ਾਂ ਤੋਂ ਗਿਲਾਨ ਕਰਦਾ ਸੀ। ਉਸਨੇ ਸੁਣਿਆਂ ਸੀ ਕਿ ਕਲਕੱਤਾ ਬੜਾ ਧਨਾਢ ਸ਼ਹਿਰ ਹੈ, ਇਸ ਵਾਸਤੇ ਉਸਦੀ ਤੀਬਰ ਇੱਛਾ ਸੀ ਕਿ ਕਲਕੱਤੇ ਜਾਕੇ ਉਥੋਂ ਦਾ ਮਾਲ ਧਨ ਲੁੱਟਕੇ ਅਪਣੇ ਖ਼ਜ਼ਾਨੇ ਭਰਪੂਰ ਕਰੇ॥

੨-ਗੱਦੀ ਤੇ ਬਹਿੰਦੇ ਹੀ ਉਸਨੇ ਅੰਗ੍ਰੇਜ਼ਾਂ ਨਾਲ ਛੇੜ ਛਾੜ ਛੋਹ ਦਿਤੀ, ਜਿਸਦਾ ਬ੍ਰਿਤਾਂਤ ਇਸਤਰਾਂ ਹੈ:- ਫੋਰਟ ਵਿਲੀਅਮ ਦੇ ਗਵਰਨਰ ਨੇ

ਸੁਣਿਆ ਕਿ ਫ੍ਰਾਂਸੀਆਂ ਨਾਲ ਫੇਰ ਲੜਾਈ ਹੋਣ ਵਾਲੀ ਹੈ। ਉਸਨੂੰ ਡਰ ਸੀ ਕਿ ਨੇ ਜਾਣੀਏਂ ਚੰਦ੍ਰ ਨਗਰ ਦੇ ਫ੍ਰਾਂਸੀ ਕਲਕੱਤੇ ਉੱਤੇ ਹੱਲਾ ਕਰ ਦੇਣ, ਇਸ ਕਰਕੇ ਫੋਰ੍ਹ ਵਿਲੀਅਮ ਦੀ ਫ਼ਸੀਲ ਦੀ ਮੁਰੰਮਤ ਕਰਾਈ ਸੀ। ਸਰਾਜੁੱਦੌਲਾ ਨੇ ਲਿਖਿਆ ਕਿ ਤੁਸੀ ਫਸੀਲ ਢਾਹ ਦਿਓ, ਗਵਰਨਰ ਨੇ ਉਤ੍ਰ ਦਿਤਾ ਕਿ ਏਹ ਨਹੀਂ ਹੋ ਸਕਦਾ, ਕਿਉਂਕਿ ਫ਼ਸੀਲ ਦੇ ਢਾਹੁਣ ਨਾਲ ਕਲਕਤਾ ਫ੍ਰਾਂਸੀਆਂ ਦੇ ਅੱਗੇ ਬਿਨਾਂ ਕਿਸੇ ਬਚਾਉ ਦੇ ਹੋ ਜਾਇਗਾ।

੩—ਇਸ ਉੱਤ੍ਰ ਨੂੰ ਪੜ੍ਹ ਕੇ ਨਵਾਬ ਸਾਹਿਬ ਗੁੱਸੇ ਵਿਚ ਆ ਗਏ ਅਤੇ ਪੰਜਾਹ ਹਜ਼ਾਰ ਫੌਜ ਲੈਕੇ ਕਲਕੱਤੇ ਉੱਤੇ ਹੱਲਾ ਬੋਲ ਦਿਤਾ। ਫੋਰ੍ਹ ਵਿਲੀਅਮ ਵਿਚ ਉਸ ਵੇਲੇ ਕੇਵਲ ੧੭੦ ਫਰੰਗੀ ਸਨ ਅਤੇ ਓਹ ਭੀ ਅਜਿਹੇ ਕਿ ਸ਼ਾਇਦ ਹੀ ਕਿਸੇ ਨੇ ਜੁੱਧ ਭੂਮੀ ਦਾ ਦਰਸ਼ਨ ਕੀਤਾ ਹੋਵੇ। ਓਹਨਾਂ ਤੋਂ ਕੰਮ ਲੈਣ ਵਾਲਾ ਕ੍ਲਾਈਵ ਜਿਹਾ ਕੋਈ ਸੂਰ ਬੀਰ ਅਤੇ ਨਿੱਡਰ ਅਫ਼ਸਰ ਵੀ ਨਹੀਂ ਸੀ। ਜਿਵੇਂ ਹੋ ਸਕਿਆ, ਚਾਰ ਦਿਨ ਤਕ ਓਹਨਾਂ ਅਪਣੀਆਂ ਜਾਨਾਂ ਬਚਾਈਆਂ, ਉਪ੍ਰੰਤ ਸਿਵਲ ਦੇ ਬਹੁਤ ਸਾਰੇ ਮਰਦ ਤੀਵੀਆਂ ਜਹਾਜ਼ ਵਿਚ ਬੈਠਕੇ ਦਰਯਾ ਦੇ ਰਾਹ ਨਿਕਲ ਗਏ। ਜੇਹੜੇ ਰਹੇ ਓਹਨਾਂ ਕਿਲਾ ਵੈਰੀਆਂ ਦੇ ਹਵਾਲੇ ਕਰ ਦਿਤਾ ਇਸ ਸ਼ਰਤ ਉੱਤੇ ਕਿ ਓਹਨਾਂ ਦੀ ਜਾਨ ਬਖ਼ਸ਼ੀ ਜਾਵੇ॥


ਹਿਮਾਲਾ ਪ੍ਰਬਤ
ਪਟਨਾ
ਕਾਸਮ ਬਾਜ਼ਾਰ
ਪਲਾਸੀ
ਹੁਗਲੀ
ਚੰਦਰ ਨਗਰ
ਚੰਨਸਰਾ
ਦਮਦਮ
ਕਲਕੱਤਾ
ਬਜ ਬਜ
ਬੰਗਾਲਾ
ਢਾਕਾ
ਦਰਿਆ ਹੁਗਲੀ
ਬੰਗਾਲ ਖਾੜੀ

ਬੰਗਾਲਾ ਅਤੇ ਬਿਹਾਰ

੪-ਇਸ ਵੇਲੇ ਨਵਾਬ ਤਾਂ ਸੁੱਤਾ ਰਿਹਾ ਅਤੇ ਪਾਹਰੂਆਂ ਨੇ ੧੪੬ ਕੈਦੀਆਂ ਨੂੰ ਇਕ ਅਜਿਹੀ ਤੰਗ ਅਤੇ ਹਨੇਰੀ ਕੋਠੜੀ ਵਿਚ ਡੱਕ ਦਿੱਤਾ ਜਿੱਥੇ ਪਹਿਲਾਂ ਇਕ ਕੈਦੀ ਰੱਖਿਆ ਜਾਂਦਾ ਸੀ। ਏਹ ਅਜਿਹੀ ਗਰਮ ਅਤੇ ਹਨੇਰੀ ਸੀ ਕਿ ਬ੍ਲੈਕ ਹੋਲ (ਹਨੇਰੀ ਕੋਠੜੀ) ਦੇ ਨਾਂਉਂ ਤੇ ਪ੍ਰਸਿੱਧ ਹੈ। ਇਤਨੇ ਆਦਮੀਆਂ ਨੂੰ ਇੱਕ ਕੋਠੜੀ ਵਿਚ ਡੱਕ ਦੇਣਾ ਓਹਨਾਂ ਲਈ ਪ੍ਰਤੱਖ ਮੌਤ ਸੀ। ਜਿਉਂ ੨ ਏਹ ਬੇਬਸ ਕੈਦੀ ਸਾਹ ਘੁੱਟਕੇ ਮਰਦੇ ਸਨ, ਤਿਉਂ ੨ ਨਿਰਦਈ ਪਾਹਰੂ ਵੇਖ ਵੇਖ ਕੇ ਹੱਸਦੇ ਸਨ।

੫-ਜਦ ਦੂਜੇ ਦਿਨ ਸਵੇਰ ਨੂੰ ਇਸ ਕੈਦ ਕੋਠੜੀ ਦਾ ਦਰਵਾਜ਼ਾ ਖੋਹਲਿਆ ਗਿਆ ਤਾਂ ਕੇਵਲ ੨੨ ਮਰਦ ਅਤੇ ਇੱਕ ਇਸਤ੍ਰੀ ਜੀਉਂਦੇ ਨਿਕਲੇ, ਬਾਕੀ ਦੇ ਸਭ ਮਰ ਗਏ ਅਤੇ ੧੨੩ ਲੋਥਾਂ ਉਠਵਾ ਕੇ ਇੱਕ ਟੋਏ ਵਿੱਚ ਸੁਟਵਾ ਦਿੱਤੀਆਂ ਗਈਆਂ।

—:o:—

## ੫੭—ਪਲਾਸੀ ਦਾ ਜੁੱਧ

[ਸੰ: ੧੭੫੭ ਈ:]

੧-ਸੰ: ੧੭੫੬ ਈ: ਵਿੱਚ ਯੂਰਪ ਵਿਖੇ ਫੇਰ ਅੰਗ੍ਰੇਜ਼ਾਂ ਅਤੇ ਫ੍ਰਾਂਸੀਆਂ ਵਿੱਚ ਜੁੱਧ ਛਿੜ ਪਿਆ। ਇਸਤੋਂ ਥੋੜਾ ਹੀ ਚਿਰ ਪਹਿਲਾਂ ਈਸ੍ਟ ਇੰਡੀਆ

ਕੰਪਨੀ ਨੇ ਕਰਨੈਲ ਕ੍ਲਾਈਵ ਨੂੰ ਜੋ ਨਵਾਂ ਨਰੋਆ ਹੋ ਗਿਆ ਸੀ ਅਪਣੀ ਫ਼ੌਜ ਦਾ ਕਮਾਨੀਅਰ ਬਣਾਕੇ ਹਿੰਦੁਸਤਾਨ ਵੱਲ ਤੋਰਿਆ ਸੀ। ਕ੍ਲਾਈਵ ਮਦਰਾਸ ਵਿੱਚ ਅੱਪੜਿਆ ਹੀ ਸੀ ਕਿ ਖਬਰ ਆਈ ਜੋ ਕਲਕੱਤਾ ਅੰਗ੍ਰੇਜ਼ਾਂ ਦੇ ਹੱਥੋਂ ਜਾਂਦਾ ਰਿਹਾ ਹੈ।

੨—ਬ੍ਲੈਕ ਹੋਲ ਦੇ ਸਾਕੇ ਦੀ ਖਬਰ ਸੁਣਕੇ ਮਦਰਾਸ ਦੇ ਅੰਗ੍ਰੇਜ਼ਾਂ ਨੂੰ ਬੜਾ ਰੋਹ ਚੜ੍ਹਿਆ। ਗੁੱਸੇ ਦੀ ਅਤੇ ਬਦਲਾ ਲੈਣ ਦੀ ਅੱਗ ਇਨ੍ਹਾਂ ਦੇ ਦਿਲਾਂ ਵਿੱਚ ਭੜਕ ਉੱਠੀ। ਕਰਨੈਲ ਕ੍ਲਾਈਵ ਨੇ ਖੁਸ਼ਕੀ ਉੱਤੇ ਲੜਨ ਵਾਲੀ ਫੌਜ ਦੀ ਕਮਾਨ ਅਪਣੇ ਹੱਥ ਲਈ ਅਤੇ ਵਾਟਸਨ ਨੇ ਸਮੁੰਦਰੀ ਫੌਜ ਸੰਭਾਲੀ। ਤਿੰਨਾਂ ਮਹੀਨਿਆਂ ਦੇ ਸਫ਼ਰ ਮਗਰੋਂ ਕਲਕੱਤੇ ਪੁੱਜੇ ਅਤੇ ਅੱਪੜਦੇ ਸਾਰ ਅਜਿਹੀ ਸਫ਼ਾਈ ਨਾਲ ਕਲਕੱਤਾ ਲੈ ਲਿਆ ਕਿ ਅਪਣਾ ਇੱਕ ਆਦਮੀ ਭੀ ਨੁਕਸਾਨ ਨਾਂ ਹੋਣ ਦਿੱਤਾ। ਫੇਰ ਹੁਗਲੀ ਵੱਲ ਵੱਧੇ ਅਤੇ ਉਸਨੂੰ ਭੀ ਸਰ ਕਰ ਲਿਆ।

੩—ਹੁਣ ਤਾਂ ਸਰਾਜੁੱਦੌਲਾ ਨੂੰ ਡਰ ਲੱਗਣ ਲੱਗਾ। ਅੰਗ੍ਰੇਜ਼ ਕੈਦੀਆਂ ਨੂੰ ਛੱਡ ਦਿੱਤਾ, ਅਤੇ ਸੁਲਹ ਕਰਨ ਲਈ ਬੇਨਤੀ ਕੀਤੀ। ਅੰਗ੍ਰੇਜ਼ਾਂ ਨੂੰ ਕਿਹਾ ਕਿ ਜੋ ਹਰਜਾ ਆਪ ਲੋਕਾਂ ਦਾ ਹੋਇਆ ਹੈ ਓਹ ਭਰਿਆ ਜਾਵੇਗਾ, ਪਰ ਨਾਲ ਹੀ ਚੰਦ੍ਰ

ਨਗਰ ਦੇ ਫ਼੍ਰਾਂਸੀਆਂ ਨੂੰ ਭੀ ਚਿੱਠੀ ਪਾ ਦਿੱਤੀ ਕਿ ਆਪ ਆਕੇ ਮੇਰੀ ਸਹਾਇਤਾ ਕਰੋ । ਕਰਨੈਲ ਕ੍ਰਾਈਵ ਨੇ ਨਵਾਬ ਦੀ ਚਾਲ ਦਾ ਝੱਟ ਪਤਾ ਕਰ ਲਿਆ ਅਤੇ ਚੰਦ੍ਰ ਨਗਰ ਉੱਤੇ ਹੱਲਾ ਕਰਕੇ ਉਸਨੂੰ ਫ਼ਤੇ ਕਰ ਲਿਆ ॥

੪—ਸਰਾਜੁੱਦੌਲਾ ਨੂੰ ਗੱਦੀ ਤੇ ਬੈਠਿਆਂ ਅਜੇ ਵਰ੍ਹਾ ਭੀ ਨਹੀਂ ਹੋਇਆ ਸੀ, ਪਰ ਇਸ ਥੋੜੇ ਜੇਹੇ ਸਮੇਂ ਵਿੱਚ ਹੀ ਉਸਦੀ ਬੇ ਇੰਤਜ਼ਾਮੀ ਅਤੇ ਜ਼ੁਲਮ ਨੇ ਪ੍ਰਜਾ ਨੂੰ ਨੱਕ ਜਿੰਦ ਕਰ ਦਿੱਤਾ ਸੀ । ਪਰਜਾ ਚਾਹੁੰਦੀ ਸੀ ਕਿ ਏਹ ਨਿਕਲੇ ਤਾਂ ਚੰਗਾ ਹੈ। ਇਸਦੇ ਵੱਡੇ ੨ ਅਫ਼ਸਰਾਂ ਅਤੇ ਦਰਬਾਰੀਆਂ ਨੇ ਗੋਂਦ ਗੁੰਦੀ ਕਿ ਇਸਨੂੰ ਗੱਦੀਓਂ ਉਤਾਰਕੇ ਮੀਰ ਜਾਫ਼ਰ ਸੈਨਾਪਤੀ ਨੂੰ ਨਵਾਬ ਬਣਾਇਆ ਜਾਵੇ। ਮੀਰ ਜ਼ਾਫ਼ਰ ਨੇ ਕ੍ਰਾਈਵ ਨੂੰ ਲਿਖਿਆ ਅਤੇ ਸਹਾਇਤਾ ਮੰਗੀ ਅਰ ਏਹ ਤਜਵੀਜ਼ ਦੱਸੀ ਕਿ ਆਪ ਸਰਾਜੁੱਦੌਲਾ ਤੇ ਹੱਲਾ ਕਰੋ ਤਾਂ ਮੈਂ ਇਕ ਭਾਰੀ ਸਿਪਾਹੀਆਂ ਦਾ ਜੱਥਾ ਲੈਕੇ ਆਪ ਦੇ ਨਾਲ ਹੱਲੇ ਵਿਚ ਰਲਾਂਗਾ ॥

ਉਮਾਂ ਚਦ ਇਕ ਬੜਾ ਚਲਾਕ ਬੰਗਾਲੀ ਇਸ ਸਾਰੀ ਗੋਂਦ ਤੋਂ ਜਾਣੂੰ ਸੀ।ਜਦ ਸਭ ਕੁਛ ਠੀਕ ਠਾਕ ਹੋਗਿਆਤਾਂਉਸਨੇ ਆਖਿਆ ਕਿ ਜਾਂ ਤਾਂ ਕੰਮ ਬਣਨ ਪੁਰ ਤੀਹ ਲੱਖ ਰੁਪਯਾ ਮੈਨੂੰ ਦੇ ਦੇਵਿਓ, ਨਹੀਂ ਤਾਂ ਮੈਂ ਜਾਕੇ ਨਵਾਬ ਦੇ ਅੱਗੇ ਭਾਂਡਾ ਭੰਨ ਦੇਂਦਾ ਹਾਂ।

ਏਹ ਸੁਣਕੇ ਕ੍ਲਾਈਵ ਅਤੇ ਹੋਰ ਗੋਂਦ ਗੁੰਦਣ ਵਾਲਿਆਂ ਦੀ ਆਸ ਤੇ ਪਾਣੀ ਫਿਰ ਗਿਆ। ਓੜਕ ਓਹਨਾਂ ਏਹ ਮਤਾ ਪਕਾਇਆ ਕਿ ਉਮਾਚੰਦ ਨਾਲ ਕੋਈ ਫੰਦ ਖੇਡਕੇ ਏਹ ਬਲਾ ਗਲੋਂ ਲਾਹੀਏ। ਇਸ ਲਈ ਅੰਗ੍ਰੇਜ਼ਾਂ ਦਾ ਜੋ ਮੀਰ ਜਾਫ਼ਰ ਨਾਲ ਕੌਲ ਕਰਾਰ ਹੋਇਆ ਸੀ ਓਹ ਦੋ ਕਾਗਜ਼ਾਂ ਪੁਰ ਲਿਖਿਆ ਗਿਆ, ਇਕ ਚਿੱਟੇ ਕਾਗਜ਼ ਉੱਤੇ ਜੋ ਅਸਲੀ ਅਰ ਸੱਚਾ ਸੀ ਅਰ ਉਸ ਵਿਚ ਉਮਾ ਚੰਦ ਦਾ ਨਾਉਂ ਭੀ ਨਹੀਂ ਸੀ, ਦੂਜਾ ਲਾਲ ਕਾਗਜ਼ ਉੱਤੇ ਜੋ ਝੂਠਾ ਅਤੇ ਬਣਾਉਟੀ ਸੀ, ਇਸ ਵਿਚ ਉਮਾ ਚੰਦ ਨੂੰ ਰੁਪਯਾ ਦੇਣ ਦਾ ਕਰਾਰ ਸੀ। ਗੱਲ ਕਾਹਦੀ ਇਸ ਦਗ਼ੇ ਨਾਲ ਕੰਮ ਤਾਂ ਨਿਕਲ ਆਇਆ, ਪਰ ਕ੍ਲਾਈਵ ਦੇ ਨਾਉਂ ਪੁਰ ਸਦਾ ਲਈ ਇਕ ਲੀਕ ਲੱਗ ਗਈ। ਵਾਟਸਨ ਨੇ (ਜਿਸਨੇ ਪਹਿਲੇ ਸਰਾਜੁੱਦ ਦੌਲਾ ਨਾਲ ਮੂੰਹ ਰਖਣੀ ਸੁਲ੍ਹ ਨਹੀਂ ਮੰਨੀ ਸੀ) ਹੁਣ ਭੀ ਜਾਹਲੀ ਕਾਗਜ਼ ਤੇ ਸਹੀ ਨਹੀਂ ਪਾਈ ਸੀ॥

੫-ਸਾਰੀ ਗੋਂਦ ਗੁੰਦ ਕੇ ਕ੍ਲਾਈਵ ਨੇ ਸਾਫ ਲਿਖ ਘੱਲਿਆ ਕਿ ਅੰਗ੍ਰੇਜ਼ਾਂ ਦੇ ਜਿਤਨੇ ਦੁਖ ਹਨ ਦੂਰ ਕਰੋ ਅਤੇ ਮੈਂ ਭੀ ਫ਼ੌਜ ਲੈਕੇ ਆਉਂਦਾ ਹਾਂ। ਜੇ ਇਉਂ ਨਾਂ ਹੋ ਸਕੇ ਤਾਂ ਤਲਵਾਰ ਨਾਲ ਫੈਸਲਾ ਹੋਵੇਗਾ। ਕਰਨੈਲ ਕ੍ਲਾਈਵ ਅਪਣੀ ਫ਼ੌਜ ਲੈਕੇ ਉੱਤ੍ਰ ਵਲ ਤੁਰ ਪਿਆ। ਸਰਾਜੁੱਦ ਦੌਲਾ

ਦੇ ਡੇਰੇ ਪਲਾਸੀ ਦੇ ਮੈਦਾਨ ਵਿਚ ਸਨ, ਜੇਹੜਾ ਕਲਕੱਤੇ ਅਤੇ ਮੁਰਸ਼ਿਦਾਬਾਦ ਦੇ ਵਿਚਕਾਰ ਹੈ। ਪੰਜਾਹ ਹਜ਼ਾਰ ਪਿਆਦੇ, ੧੮ ਹਜ਼ਾਰ ਸਵਾਰ, ੫੦ ਤੋਪਾਂ ਅਤੇ ਕੁਛਕੁ ਫ਼੍ਰਾਂਸੀ ਸਿਪਾਹੀ ਸਰਾਜੁੱਦ ਦੌਲਾ ਦੇ ਨਾਲ ਸਨ। ਕ੍ਲਾਈਵ ਦੇ ਪਾਸ ਸਾਰੇ ਹੀ ੧੧ ਸੌ ਗੋਰੇ ਸਿਪਾਹੀ, ੨ ਹਜ਼ਾਰ ਹਿੰਦੀ ਸਿਪਾਹੀ ਅਤੇ ੧੦ ਨਿੱਕੀਆਂ ੨ ਤੋਪਾਂ ਸਨ। ੨੩ ਜੂਨ ਸੰ: ੧੭੫੭ ਈ: ਨੂੰ ਲੜਾਈ ਛਿੜ ਪਈ। ਮੀਰ ਜਾਫ਼ਰ ਅਪਣੇ ਇਕਰਾਰ ਤੇ ਪੱਕਾ ਨਾਂ ਰਿਹਾ ਅਤੇ ਅੰਗ੍ਰੇਜ਼ਾਂ ਨਾਲ ਨਾ ਰਲਿਆ। ਪਰ ਏਹ ਨੇੜੇ ਹੀ ਡੇਰੇ ਲਾਈ ਬੈਠਾ ਸੀ ਕਿ ਦੇਖਾਂ ਕੌਣ ਜਿਤਦਾ ਹੈ। ਸਾਰਾ ਦਿਨ ਅੰਗ੍ਰੇਜ਼ਾਂ ਨੇ ਗੋਲਾ ਚਲਾਇਆ, ਤੀਜੇ ਪਹਰ ੩ ਵਜੇ ਜਦ ਕ੍ਲਾਈਵ ਦੇ ਕੁਛ ਸਿਪਾਹੀ ਵੈਰੀ ਦੀਆਂ ਗੋਲੀਆਂ ਨਾਲ ਮਰ ਚੁਕੇ ਸਨ ਅਤੇ ਸਰਾਜੁੱਦ ਦੌਲਾ ਦੇ ਭੀ ਵੱਡੇ ੨ ਅਫ਼ਸਰ ਢੇਰੀ ਹੋ ਚੁਕੇ ਸਨ ਉਸ ਵਲੋਂ ਮੀਰ ਜਾਫ਼ਰ ਦੀ ਫੌਜ ਨਵਾਬ ਦੀ ਫੌਜ ਤੋਂ ਕੰਨੀਂ ਕਤ੍ਰਾਉਂਦੀ ਦਿੱਸੀ। ਏਹ ਦੇਖਦਿਆਂ ਹੀ ਕ੍ਲਾਈਵ ਨੇ ਹੱਲਾ ਬੋਲ ਦਿੱਤਾ, ਨਵਾਬ ਅਤੇ ਉਸਦੇ ਸਿਪਾਹੀ ਭੱਜ ਤੁਰੇ ਅਤੇ ਅੰਗ੍ਰੇਜ਼ਾਂ ਦੀ ਫਤੇ ਹੋਈ।

ਜਦ ਪਲਾਸੀ ਦੀ ਫਤੇ ਪਿੱਛੋਂ ਸਭ ਨੂੰ ਇਨਾਮ ਆਦਿਕ ਮਿਲ ਗਏ ਤਾਂ ਉਮਾ ਚੰਦ ਵੀ ਆਸ ਲਾਈ ਬੈਠਾ ਰਿਹਾ, ਪਰ ਥੋੜੇ ਚਿਰ ਪਿੱਛੋਂ ਉਸਦੇ

ਕੰਨ ਖੋਲ੍ਹ ਦਿੱਤੇ ਗਏ ਕਿ ਤੇਰਾ ਕੋਈ ਹੱਕ ਨਹੀਂ, ਪਰ ਪਿੱਛੋਂ ਕ੍ਲਾਈਵ ਨੇ ਕੁਝ ਦੁਆ ਹੀ ਦਿੱਤਾ।

੬–ਸਰਾਜੁੱਦ ਦੌਲਾ ਨੱਸਿਆ ਤਾਂ ਸੀ ਪਰ ਇਕ ਅਜੇਹੇ ਆਦਮੀ ਨੇ ਫੜ ਲਿਆ ਜਿਸਦਾ ਉਸ ਨੇ ਕਦੇ ਨੱਕ ਵਢਾਇਆ ਸੀ। ਫੜਿਆ ਹੋਇਆ ਮੀਰ ਜਾਫਰ ਦੇ ਪੁੱਤ੍ਰ ਮੀਰਨ ਦੇ ਪੇਸ਼ ਹੋਇਆ, ਜਿਸਨੇ ਤੁਰਤ ਮਰਵਾ ਦਿੱਤਾ। ਅੰਗ੍ਰੇਜ਼ਾਂ ਦੀ ਸਹੈਤਾ ਦੇ ਬਦਲੇ ਨਵੇਂ ਨਵਾਬ ਨੇ ਓਹਨਾਂ ਦਾ ਸਾਰਾ ਹਰਜਾ ਭਰ ਦਿੱਤਾ ਅਤੇ ਕ੍ਲਾਈਵ ਅਰ ਹੋਰ ਅਫ਼ਸਰਾਂ ਨੂੰ ਵੱਡੀਆਂ ੨ ਨਜ਼ਰਾਂ ਦਿੱਤੀਆਂ। ਕਲਕੱਤੇ ਦੇ ਦੁਆਲੇ ਦਾ ਇਲਾਕਾ ਜੇਹੜਾ ੨੪ ਪ੍ਰਗਣੇ ਦੇ ਨਾਉਂ ਤੇ ਪ੍ਰਸਿੱਧ ਹੈ ਕੰਪਨੀ ਨੂੰ ਬਖਸ਼ ਦਿੱਤਾ ਅਤੇ ਦੋ ਵਰਿਹਾਂ ਪਿੱਛੋਂ ਉਸ ਇਲਾਕੇ ਦਾ ਮਾਮਲਾ ਜੇਹੜਾ ਕੰਪਨੀ ਭਰਦੀ ਹੁੰਦੀ ਸੀ ਕ੍ਲਾਈਵ ਨੂੰ ਇਨਾਮ ਦੇ ਦਿੱਤਾ। ਇਸ ਨਾਲ ਕ੍ਲਾਈਵ ਬੜਾ ਧਨਾਢ ਹੋ ਗਿਆ। ਏਹ ਕ੍ਲਾਈਵ ਦੀ ਜਾਗੀਰ ਅਖਵਾਂਦੀ ਸੀ ਅਤੇ ਕ੍ਲਾਈਵ ਦੇ ਜੀਉਂਦੇ ਜੀ ਕੰਪਨੀ ਬਰਾਬਰ ਏਹ ਮਾਮਲਾ ਉਸਨੂੰ ਦਿੰਦੀ ਰਹੀ। ਹਿੰਦੁਸਤਾਨ ਵਿੱਚ ਏਹ ਪਹਿਲਾ ਇਲਾਕਾ ਸੀ ਜੋ ਕੰਪਨੀ ਨੇ ਪ੍ਰਾਪਤ ਕੀਤਾ। ਬੰਗਾਲ ਹਾਤੇ ਦੀ ਨੀਉਂ ਇਸੇ ਤੋਂ ਰੱਖੀ ਗਈ ਸੀ।

—:o:—

# ੫੯–ਫ੍ਰਾਂਸੀਆਂ ਦਾ ਸੂਰਜਸ੍ਤ

[ਸੰ: ੧੭੫੬ ਤੋਂ ੧੭੬੩ ਈ: ਤੀਕ]

੧–ਯੂਰਪ ਵਿੱਚ ਸੰ: ੧੭੫੬ ਤੋਂ ੧੭੬੩ ਈ: ਤਕ ਕਈ ਫਰੰਗੀ ਕੌਮਾਂ ਵਿੱਚ ਬੜੀ ਭਾਰੀ ਲੜਾਈ ਰਹੀ। ਇਸਨੂੰ 'ਸਤ ਬਰਸਾ ਜੁੱਧ' ਆਖਦੇ ਹਨ। ਇਸ ਜੁੱਧ ਵਿੱਚ ਅੰਗ੍ਰੇਜ਼ਾਂ ਦਾ ਟਾਕਰਾ ਫ੍ਰਾਂਸੀਆਂ ਨਾਲ ਸੀ।

੨–ਜਿਸ ਵੇਲੇ ਏਹ ਜੁੱਧ ਅਰੰਭ ਹੋਇਆ ਉਸ ਵੇਲੇ ਕਰਨੈਲ ਕ੍ਲਾਈਵ ਸਾਰੀ ਅੰਗ੍ਰੇਜ਼ੀ ਫੌਜ ਦੇ ਨਾਲ ਬੰਗਾਲੇ ਵਿੱਚ ਸੀ। ਇਸ ਨੇ ਝੱਟ ਚੰਦ੍ਰ ਨਗਰ ਤੇ ਕਬਜ਼ਾ ਕਰ ਲਿਆ, ਮਾਨੋਂ ਉੱਤ੍ਰੀ ਹਿੰਦ ਵਿੱਚ ਫ੍ਰਾਂਸੀਆਂ ਕੋਲ ਕੋਈ ਥਾਉਂ ਨਾਂ ਰਿਹਾ। ਦੱਖਣੀ ਹਿੰਦ ਵਿੱਚ ਅੰਗ੍ਰੇਜ਼ਾਂ ਕੋਲ ਐਨਾ ਸਾਮਾਨ ਨਹੀਂ ਸੀ ਕਿ ਉਸ ਨਾਲ ਪਾਂਡੀਚਰੀ ਲੈ ਸਕਦੇ, ਨਾਂ ਫ੍ਰਾਂਸੀਆਂ ਕੋਲ ਹੀ ਐਨੀ ਫੌਜ ਸੀ ਕਿ ਮਦਰਾਸ ਲੈ ਸਕਦੇ। ਇਸਦਾ ਫਲ ਏਹ ਹੋਇਆ ਕਿ ਦੋ ਵਰਿਹਾਂ ਤੀਕ ਦੋਵੇਂ ਧਿਰਾਂ ਜਿਉਂ ਦੀਆਂ ਤਿਉਂ ਰਹੀਆਂ।

੩–ਸੰ: ੧੭੫੯ ਈ: ਵਿੱਚ ਬਹੁਤ ਸਾਰੀ ਫ੍ਰਾਂਸੀ ਫੌਜ ਕਾਉਂਟ ਲਾਲੀ ਦੀ ਕਮਾਨ ਵਿੱਚ ਹਿੰਦੁਸਤਾਨ ਵਿੱਚ ਆਈ। ਇਸ ਨੂੰ ਕਿਹਾ ਗਿਆ ਸੀ ਕਿ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਵਿੱਚੋਂ ਕਢ ਦੇਣਾਂ,

ਇਸ ਲਈ ਜਿਸ ਰਾਤ ਨੂੰ ਕਾਊਂਟ ਲਾਲੀ ਹਿੰਦੁਸਤਾਨ ਅੱਪੜਿਆ ਓਸੇ ਰਾਤ ਸੇਂਟ ਡੇਵਿਡ ਦੇ ਕਿਲੇ ਉੱਤੇ ਹੱਲਾ ਬੋਲ ਦਿੱਤਾ ਅਤੇ ਸੁਖੈਨ ਹੀ ਫਤੇ ਕਰ ਲਿਆ, ਸਗੋਂ ਕਿਲੇ ਨੂੰ ਢਾਹ ਸੁਟਿਆ ਜੋ ਫੇਰ ਨਵੇਂ ਸਿਰਿਓਂ ਬਣ ਹੀ ਨਾਂ ਸਕਿਆ।

੪–ਉਪ੍ਰੰਤ ਲਾਲੀ ਨੇ ਬੂਸੀ ਨੂੰ ਹੁਕਮ ਦਿੱਤਾ ਕਿ ਤੂੰ ਦੱਖਣੋਂ ਇੱਥੇ ਆ ਜਾ, ਮੈਂ ਅਤੇ ਤੂੰ ਦੋਵੇਂ ਰਲਕੇ ਮਦਰਾਸ ਤੇ ਹੱਲਾ ਕਰਾਂਗੇ। ਗੱਲ ਕਾਹਦੀ ਏਹਨਾਂ ਦੋਹਾਂ ਰਲਕੇ ਮਦਰਾਸ ਉੱਤੇ ਹੱਲਾ ਕੀਤਾ, ਛੇ ਮਹੀਨਿਆਂ ਤੀਕ ਮੇਜਰ ਲਾਰੈਂਸ ਨੇ ਬਹਾਦਰੀ ਨਾਲ ਮਦਰਾਸ ਨੂੰ ਬਚਾਈ ਰੱਖਿਆ। ਇਸ ਦੇ ਪਿੱਛੋਂ ਇੰਗਲੈਂਡ ਤੋਂ ਜਹਾਜ਼ ਵਿੱਚ ਚੜ੍ਹਕੇ ਕੁਛ ਫ਼ੌਜ ਭੀ ਆ ਗਈ। ਥੋੜੇ ਦਿਨਾਂ ਵਿੱਚ ਹੀ ਲਾਲੀ ਅਤੇ ਉਸਦੀ ਫ੍ਰਾਂਸੀ ਫ਼ੌਜ ਨੂੰ ਹਟਾ ਦਿੱਤਾ ਗਿਆ। ਕਰਨੈਲ ਕੂਟ ਅੰਗ੍ਰੇਜ਼ੀ ਫ਼ੌਜ ਦਾ ਕਮਾਨੀਅਰ ਸੀ, ਇਸ ਨੇ ਫ੍ਰਾਂਸੀਆਂ ਦਾ ਪਿੱਛਾ ਦਬਾਇਆ ਅਤੇ ਵਿੰਦਵਾਸ਼ ਦੇ ਅਸਥਾਨ ਪੁਰ, ਜੇਹੜਾ ਮਦਰਾਸ ਅਤੇ ਪਾਂਡੀਚਰੀ ਦੇ ਵਿਚਕਾਰ ਹੈ, ਸੰ: ੧੭੬੦ ਈ: ਵਿੱਚ ਇਨ੍ਹਾਂ ਨੂੰ ਪੂਰੀ ਪੂਰੀ ਹਾਰ ਦਿੱਤੀ। ਹਿੰਦੁਸਤਾਨ ਵਿੱਚ ਜੋ ਲੜਾਈਆਂ ਅੰਗ੍ਰੇਜ਼ਾਂ ਅਤੇ ਫ੍ਰਾਂਸੀਆਂ ਵਿੱਚ ਹੋਈਆਂ ਉਨ੍ਹਾਂ ਵਿੱਚੋਂ ਏਹ ਸਭ ਤੋਂ ਵੱਡੀ ਸੀ। ਕਰਨੈਲ ਕੂਟ ਨੇ ਪਾਂਡੀਚਰੀ ਤੇ ਭੀ ਧਾਵਾ ਕੀਤਾ

ਅਤੇ ਸੰ: ੧੭੬੧ ਈ: ਵਿੱਚ ਏਹ ਭੀ ਫ੍ਰਾਂਸੀਆਂ ਕੋਲੋਂ ਖੋਹ ਲਿਆ।

੫-ਜਦ ਕਰਨਾਟਕ ਵਿੱਚ ਏਹ ਹਾਲ ਬੀਤ ਰਿਹਾ ਤਾਂ ਕਰਨੈਲ ਕ੍ਲਾਈਵ ਨੇ ਕੰਢੇ ਦੇ ਨਾਲ ੨ ਸੜਕ ਦੇ ਰਾਹ ਜਿਤਨੀ ਫ਼ੌਜ ਹੋ ਸਕੀ ਕਰਨੈਲ ਫ਼ੋਰ੍ਡ ਦੀ ਕਮਾਨ ਹੇਠ ਉੱਤ੍ਰੀ ਸਰਕਾਰ ਵੱਲ ਤੋਰ ਦਿੱਤੀ। ਇਥੇ ਪੈਹਲਾਂ ਤਾਂ ਫ੍ਰਾਂਸੀ ਆਪ ਹੀ ਅੰਗ੍ਰੇਜ਼ਾਂ ਨਾਲੋਂ ਗਿਣਤੀ ਵਿੱਚ ਵੱਧ ਸਨ, ਫੇਰ ਉੱਤੋਂ ਨਿਜ਼ਾਮ ਹੈਦਰਾਬਾਦ ਅਪਣੀ ਫੌਜ ਸਮੇਤ ਇਨ੍ਹਾਂ ਦੀ ਸਹੈਤਾ ਉੱਤੇ ਸੀ। ਪਰ ਕਰਨੈਲ ਫੋਰ੍ਡ ਨੇ ਵੀ ਕ੍ਲਾਈਵ ਦੀ ਸ਼ਾਗਿਰਦੀ ਕੀਤੀ ਹੋਈ ਸੀ, ਬਹਾਦਰ ਸਪਾਹੀ ਅਤੇ ਸਿਆਣਾ ਅਫ਼ਸਰ ਸੀ। ਉਸ ਨੇ ਹਰ ਥਾਂ ਫ਼੍ਰਾਂਸੀਆਂ ਨੂੰ ਭਾਂਜ ਦਿੱਤੀ ਅਤੇ ਉਨ੍ਹਾਂ ਦੇ ਵੱਡੇ ਅਸਥਾਨ ਮਛਲੀ ਬੰਦਰ 'ਨੂੰ ਹੱਲਾ ਕਰਕੇ ਲੈ ਲਿਆ ਅਰ ਆਪਣੇ ਸਿਪਾਹੀਆਂ ਨਾਲੋਂ ਵੱਧ ਫ਼੍ਰਾਂਸੀ ਕੈਦੀ ਨਾਲ ਲੈ ਆਇਆ। ਇਸਤਰਾਂ ਸੰ: ੧੭੫੯ ਈ: ਵਿੱਚ ਉੱਤ੍ਰੀ ਸਰਕਾਰ ਦਾ ਇਲਾਕਾ ਅੰਗ੍ਰੇਜ਼ਾਂ ਦੇ ਕਬਜ਼ੇ ਵਿੱਚ ਆਇਆ ਅਤੇ ਹੁਣ ਤਕ ਇਨ੍ਹਾਂ ਦੇ ਕਬਜ਼ੇ ਵਿੱਚ ਹੀ ਹੈ। ਮਦਰਾਸ ਹਾਤੇ ਦੀ ਨੀਉਂ ਇੱਥੋਂ ਹੀ ਰੱਖੀ ਗਈ ਹੈ।

੬-ਸੰ: ੧੭੬੩ ਈ: ਵਿੱਚ 'ਸਤ ਬਰਸਾ ਜੁੱਧ' ਮੁੱਕ ਗਿਆ, ਅੰਗ੍ਰੇਜ਼ਾਂ ਅਤੇ ਫ਼੍ਰਾਂਸੀਆਂ ਵਿੱਚ ਸੁਲਹ ਹੋ ਗਈ, ਪਾਂਡੀਚਰੀ ਅਤੇ ਚੰਦਰ ਨਗਰ ਬਪਾਰ

ਲਈ ਫ਼੍ਰਾਂਸੀਆਂ ਨੂੰ ਮੋੜ ਦਿਤੇ ਗਏ। ਜੇਹੜਾ ਜੁੱਧ ਸੰ: ੧੭੪੪ ਈ: ਵਿੱਚ ਅਰੰਭ ਹੋਇਆ ਸੀ ਇਸ ਤਰਾਂ ਉਸਦਾ ੨੦ ਵਰਿਹਾਂ ਪਿੱਛੋਂ ਅੰਤ ਹੋਇਆ। ਇਸਦਾ ਅਰੰਭ ਤਾਂ ਇਸਤਰਾਂ ਹੋਇਆ ਸੀ ਕਿ ਫ਼੍ਰਾਂਸੀਆਂ ਨੇ ਮਦਰਾਸ ਵਿੱਚ ਅੰਗ੍ਰੇਜ਼ ਬਪਾਰੀਆਂ ਉੱਤੇ ਹੱਲਾ ਕੀਤਾ ਸੀ ਅਤੇ ਅੰਤ ਏਹ ਹੋਇਆ ਕਿ ਅੰਗ੍ਰੇਜ਼ ਇਕ ਵੱਡੇ ਸਾਰੇ ਇਲਾਕੇ ਦੇ ਹਾਕਮ ਹੋ ਕਰਕੇ ਦੱਖਣੀ ਹਿੰਦ ਵਿੱਚ ਸਭ ਤੋਂ ਬਲਵਾਨ ਗਿਣੇ ਜਾਣ ਲੱਗੇ॥

—:o:—

## ੫੯—ਮੀਰ ਜਾਫ਼ਰ

[ਸੰ: ੧੭੫੯ ਤੋਂ ੧੭੬੧ ਈ: ਤੀਕ]

੧—ਕ੍ਲਾਈਵ ਨੇ ਮੀਰ ਜਾਫ਼ਰ ਨੂੰ ਬਾਦਸ਼ਾਹ ਦਿੱਲੀ ਦੀ ਆਗਿਆ ਤੋਂ ਬਿਨਾਂ ਹੀ ਬੰਗਾਲੇ ਦੇ ਤਖ਼ਤ ਉੱਤੇ ਬਿਠਾ ਦਿੱਤਾ ਸੀ। ਬਾਦਸ਼ਾਹ ਅਜੇ ਤਕ ਉੱਤ੍ਰੀ ਹਿੰਦ ਦੇ ਸਾਰ ਦੇਸਾਂ ਦਾ ਸ਼ਹਿਨਸ਼ਾਹ ਹੋਣ ਦਾ ਦਸੀਕਾਰ ਰਖਦਾ ਸੀ। ਪਹਿਲੇ ਨਵਾਬਾਂ ਵਾਂਗ ਮੀਰ ਜਾਫ਼ਰ ਨੇ ਕੋਈ ਭੇਟਾ ਬਾਦਸ਼ਾਹ ਨੂੰ ਨਹੀਂ ਘੱਲੀ ਸੀ, ਇਸ ਵਾਸਤੇ ਬਾਦਸ਼ਾਹ ਦੇ ਪੁੱਤ੍ਰ ਨੇ ਇਕ ਵੱਡੀ ਸਾਰੀ ਫੌਜ ਲੈਕੇ ਬੰਗਾਲੇ ਉੱਤੇ ਧਾਵਾ ਕੀਤਾ। ਸ਼ੁਜਾਉੱਦੌਲਾ ਅੱਵਧ ਦਾ ਨਵਾਬ ਭੀ ਸਜਾਦੇ ਦੇ ਨਾਲ ਸੀ॥

੨–ਮੀਰ ਜਾਫਰ ਡਰ ਗਿਆ। ਏਹ ਚਾਹੁੰਦਾ ਸੀ ਕਿ ਕੁਛ ਦੇ ਦੁਆ ਕੇ ਉਸਨੂੰ ਵਿਦਾ ਕਰ ਦੇਵੇ, ਪਰ ਕ੍ਲਾਈਵ ਨੇ ਲਿਖਿਆ ਕਿ ਘਬਰਾਣਾ ਨਹੀਂ, ਮੈਂ ਤੁਹਾਡੀ ਸਹਾਇਤਾ ਲਈ ਆਉਂਦਾ ਹਾਂ। ਅੱਵਧ ਦੇ ਨਵਾਬ ਨੇ ਜਦ ਸੁਣਿਆ ਕਿ ਅੰਗ੍ਰੇਜ਼ਾਂ ਦਾ ਸੂਰਬੀਰ ਅਤੇ ਪ੍ਰਸਿੱਧ ਕਰਨੈਲ 'ਜੁੱਧ ਇਸਥਿਤ' ਚੜ੍ਹਿਆ ਆਉਂਦਾ ਹੈ, ਤਾਂ ਜਿਤਨੀ ਛੇਤੀ ਹੋ ਸਕਿਆ ਅਪਣੀ ਫੌਜ ਸਮੇਟ ਕੇ ਅੱਵਧ ਨੂੰ ਮੁੜ ਗਿਆ ਅਰ ਸਜ਼ਾਦੇ ਨੂੰ ਇਕੱਲਾ ਛੱਡ ਗਿਆ। ਸਜ਼ਾਦੇ ਨੇ ਅਪਣੇ ਆਪ ਨੂੰ ਕ੍ਲਾਈਵ ਦੇ ਕਦਮਾਂ 'ਤ ਸੁੱਟ ਦਿੱਤਾ। ਉਸਨੇ ਸਜ਼ਾਦੇ ਨਾਲ ਚੰਗਾ ਵਰਤਾਉ ਕੀਤਾ, ੬੦੦ ਸੋਨੇ ਦੀਆਂ ਮੋਹਰਾਂ ਭੇਟਾ ਕੀਤੀਆਂ ਅਤੇ ਸਮਝਾਇਆ ਕਿ ਆਪ ਮੁੜ ਜਾਓ, ਅਰ ਓਹ ਚਲਿਆ ਗਿਆ॥

੩–ਜੇਕਰ ਮੀਰ ਜਾਫਰ ਸਿਆਣਾ ਅਤੇ ਬੁੱਧਵਾਨ ਹਾਕਮ ਹੁੰਦਾ ਤਾਂ ਸੁਖ ਚੈਨ ਨਾਲ ਰਾਜ ਕਰਦਾ ਰਹਿੰਦਾ, ਪਰ ਇਸਦੇ ਸੁਭਾਉ ਅਤੇ ਗੁਣਾਂ ਤੋਂ ਛੇਤੀ ਹੀ ਪ੍ਰਗਟ ਹੋ ਗਿਆ ਕਿ ਏਹ ਰਾਜ ਕਾਜ ਦੇ ਯੋਗ ਨਹੀਂ ਸੀ। ਏਹ ਅਫੀਮੀ ਸੀ ਅਤੇ ਸੁਸਤੀ ਵਿੱਚ ਸਮਾਂ ਬਿਤੀਤਕਰਦਾਅਰਰੁਪਯਾਲੁਟਾਂਦਾਸੀ॥

੪–ਫ਼ੌਜ ਨੂੰ ਤਨਖ਼ਾਹ ਦੇਣ ਲਈ ਰੁਪਏ ਦੀ ਲੋੜ ਪਈ, ਮੀਰ ਜਾਫਰ ਨੇ ਚਾਹਿਆ ਕਿ ਬੰਗਾਲੇ ਦੇ ਸ਼ਾਹੂਕਾਰਾਂ ਨੂੰ ਲੁੱਟ ਲਵਾਂ ਅਤੇ ਅਪਣਾ ਕੰਮ

ਚਲਾਵਾਂ। ਕ੍ਲਾਈਵ ਨੇ ਏਹ ਕੰਮ ਨਾਂ ਕਰਨ ਦਿੱਤਾ, ਆਪ ਗੁੱਸੇ ਹੋ ਗਏ, ਅਤੇ ਚਿਨਸਰਾ ਦੇ ਡੱਚਾਂ ਨੂੰ ਲਿਖਿਆ ਕਿ ਮੇਰੀ ਸਹਾਇਤਾ ਕਰੋ ਅਤੇ ਅੰਗ੍ਰੇਜ਼ਾਂ ਨੂੰ ਬੰਗਾਲੇ ਤੋਂ ਕੱਢ ਦੇਵੋ। ਯੂਰਪ ਵਿਖੇ ਅੰਗਰੇਜ਼ਾਂ ਅਤੇ ਡੱਚਾਂ ਵਿੱਚ ਸੁਲਹ ਸੀ, ਇਸ ਲਈ ਚਿਨਸਰਾ ਦੇ ਡੱਚਾਂ ਨੂੰ ਅੰਗਰੇਜ਼ਾਂ ਨਾਲ ਲੜਨ ਲਈ ਕੋਈ ਬਹਾਨਾ ਨਾ ਮਿਲਿਆ।ਪਰ ਏਹ ਅੰਗ੍ਰੇਜ਼ ਬਪਾਰੀਆਂ ਤੋਂ ਸੜਦੇ ਸਨ ਅਤੇ ਬਪਾਰ ਨੂੰ ਈਰਖਾ ਦੀ ਨਜ਼ਰ ਨਾਲ ਵੇਖਦੇ ਸਨ, ਅੰਗ੍ਰੇਜ਼ਾਂ ਉਤੇ ਹੱਲਾ ਕਰਨਾ ਮੰਨ ਗਏ ਅਰ ਜਾਵਾ ਤੋਂ ਫੌਜ ਮੰਗਾ ਭੇਜੀ। ਥੋੜੇ ਚਿਰ ਵਿੱਚ ਹੀ ਡੱਚ ਸਿਪਾਹੀਆਂ ਦੇ 7 ਜਹਾਜ਼ ਹੁਗਲੀ ਨਦੀ ਦੇ ਮੂੰਹ ਤੇ ਆ ਖੜੇ ਹੋਏ ਅਰ ਚਾਹਿਆ ਕਿ ਨਦੀ ਦੇ ਰਾਹ ਚਿਨਸਰਾ ਪੁਜ ਜਾਣ। ਓਹਨਾਂ ਕੁਛਕੁ ਅੰਗ੍ਰੇਜ਼ੀ ਬੇੜੀਆਂ ਖੋਹ ਲਈਆਂ ਅਤੇ ਅੰਗ੍ਰੇਜ਼ਾਂ ਦੀਆਂ ਕੋਠੀਆਂ ਨੂੰ ਜੇਹੜੀਆਂ ਦਰਯਾ ਦੇ ਕੰਢੇ ਉੱਤੇ ਸਨ ਅੱਗ ਲਾ ਦਿੱਤੀ।

੫–ਕਰਨੈਲ ਕ੍ਲਾਈਵ ਨੇ ਕਰਨੈਲ ਫ਼ੋਰ੍ਡ ਨੂੰ, ਜੇਹੜਾ ਕਿ ਉੱਤ੍ਰੀ ਸਰਕਾਰ ਤੋਂ ਮੁੜ ਕੇ ਆ ਗਿਆ ਸੀ, ਚਿਨਸਰਾ ਉੱਤੇ ਹੱਲਾ ਕਰਨ ਲਈ ਘੱਲਿਆ ਅਰ ਇੱਕ ਹੋਰ ਅਫ਼ਸਰ ਨੂੰ ਭੇਜਿਆ ਕਿ ਓਹ ਡੱਚਾਂ ਦੇ ਜਹਾਜ਼ਾਂ ਉਤੇ ਹੱਲਾ ਕਰੇ। ਡੱਚਾਂ ਦੀ ਫ਼ੌਜ ਨੂੰ ਜੇਹੜੀ ਨਿਸਚਰਾ ਵਿੱਚ ਸੀ ਹਾਰ ਹੋਈ ਅਤੇ ਓਹਨਾਂ ਦੇ ਜਹਾਜ਼ ਅੰਗ੍ਰੇਜ਼ਾਂ ਦੇ ਹੱਥ ਆ ਗਏ ।

ਫੇਰ ਤਾਂ ਓਹਨਾਂ ਸੁਲਹ ਵਾਸਤੇ ਬੇਨਤੀ ਕੀਤੀ, ਸ਼ਰਤ ਏਹ ਠੈਹਰੀ ਕਿ ਵਪਾਰ ਦੇ ਵਾਸਤੇ ਚਿਨਸਰਾ ਉਨ੍ਹਾਂ ਦੇ ਕੋਲ ਰਹੇ, ਪਰ ਓਹ ਇਸ ਵਿੱਚ ਫ਼ੌਜ ਨਾਂ ਰੱਖਣ। ਮੀਰ ਜਾਫ਼ਰ ਦਾ ਅਪ੍ਰਾਧ ਬਖ਼ਸ਼ ਦਿੱਤਾ ਗਿਆ ਅਤੇ ਕ੍ਲਾਈਵ ਸੰ: ੧੭੬੦ ਈ: ਵਿੱਚ ਇੰਗਲੈਂਡ ਚਲਿਆ ਗਿਆ॥

—:o:—

## ੬੦—ਮੀਰ ਕਾਸਮ

[ਸੰ: ੧੭੬੧ ਤੋਂ ੧੭੬੫ ਈ: ਤੀਕ]

੧—ਕ੍ਲਾਈਵ ਦੇ ਇੰਗਲੈਂਡ ਵਲ ਤੁਰਦਿਆਂ ਹੀ ਮੀਰ ਜਾਫ਼ਰ ਨੂੰ ਬਿਪਤਾ ਪੈ ਗਈ। ਦਿੱਲੀ ਦਾ ਸ਼ਾਹਜ਼ਾਦਾ ਸ਼ਾਹ ਆਲਮ ਦੂਜੇ ਦੇ ਨਾਉਂ ਨਾਲ ਤਖ਼ਤ ਉੱਤੇ ਬੈਠ ਚੁਕਿਆ ਸੀ। ਉਸਨੇ ਅੱਵਧ ਦੇ ਨਵਾਬ ਨੂੰ ਨਾਲ ਲੈਕੇ ਫੇਰ ਬੰਗਾਲੇ ਉਤੇ ਧਾਵਾ ਕਰ ਦਿਤਾ।

੨—ਅੰਗ੍ਰੇਜ਼ੀ ਗਵਰਨਰ ਨੇ ਕਪਤਾਨ ਨੌਕਸ ਨੂੰ ਥੋੜੀ ਜੇਹੀ ਫੌਜ ਦੇਕੇ ਟਾਕਰੇ ਲਈ ਘੱਲਿਆ। ਪਟਨੇ ਦੇ ਮਦਾਨ ਵਿਚ ਦੋਹਾਂ ਦਾ ਟਾਕਰਾ ਹੋਇਆ, ਸ਼ਹਿਰ ਦੇ ਕੋਲ ਹੀ ਲੜਾਈ ਹੋਈ, ਨੌਕਸ ਦੇ ਸਿਪਾਹੀਆਂ ਨੇ ਸ਼ਾਹ ਆਲਮ ਅਤੇ ਸ਼ੁਜਾਉੱਦੌਲਾ ਦੋਹਾਂ ਨੂੰ ਭਾਂਜ ਦੇਕੇ ਅੱਵਧ ਵਲ ਭਜਾ ਦਿੱਤਾ॥

੩—ਹੁਣ ਚੰਗੀ ਤਰਾਂ ਪ੍ਰਗਟ ਹੋਗਿਆ ਕਿ ਮੀਰ ਜਾਫ਼ਰ ਬੰਗਾਲੇ ਦੀ ਹਕੂਮਤ ਦੇ ਯੋਗ ਨਹੀਂ ਸੀ।

ਕਲਕੱਤੇ ਦੇ ਗਵਰਨਰ ਨੇ ਉਸਨੂੰ ਹਟਾਕੇ ਉਸਦੀ ਥਾਂ ਉਸਦੇ ਜੱਵਾਈ ਮੀਰ ਕਾਸਮ ਨੂੰ ਨਵਾਬ ਬਣਾ ਦਿਤਾ, ਇਸ ਆਸ ਉੱਤੇ ਕਿ ਮਤਾਂ ਚੰਗਾ ਨਿਕਲੇ ਅਰ ਅਪਣੇ ਦੇਸ ਨੂੰ ਸੰਭਾਲ ਲਵੇ। ਮੀਰ ਕਾਸਮ ਨੇ ਇਸਦੇ ਬਦਲੇ ਬਰਦ੍ਵਾਨ, ਚਾਟਗਾਉਂ ਅਤੇ ਮੇਦਨੀਪੁਰ ਦੇ ਜ਼ਿਲੇ ਅੰਗ੍ਰੇਜ਼ਾਂ ਦੀ ਭੇਟ ਕੀਤੇ ਜੇਹੜੇ ਸਾਰੇ ਬੰਗਾਲੇ ਦਾ ਤੀਜਾ ਹਿੱਸਾ ਹਨ॥

੪–ਮੀਰ ਕਾਸਮ ਪਹਿਲਾਂ ੨ ਤਾਂ ਚੰਗਾ ਰਿਹਾ। ਇਸਨੇ ਮੀਰ ਜਾਫ਼ਰ ਦਾ ਸਾਰਾ ਕਰਜ਼ਾ ਲਾਹ ਦਿੱਤਾ ਅਤੇ ਦੇਸ ਦਾ ਭੀ ਚੰਗਾ ਪ੍ਰਬੰਧ ਕੀਤਾ, ਪਰ ਏਹ ਮੀਰ ਜਾਫ਼ਰ ਵਾਂਗ ਕੇਵਲ ਨਾਮ ਮਾਤ੍ਰ ਹੀ ਨਵਾਬ ਰਹਿਣਾ ਨਹੀਂ ਚਾਹੁੰਦਾ ਸੀ, ਸਗੋਂ ਇਸਦੀ ਏਹ ਇੱਛਾ ਸੀ ਕਿ ਪਿਛਲੇ ਨਵਾਬਾਂ ਵਾਂਗ ਸੁਤੰਤ੍ਰ ਹੋਕੇ ਰਹਾਂ ਅਰ ਜੋ ਜੀ ਚਾਹੇ ਕਰਾਂ। ਇਸਦੇ ਪਾਸ ਕੁਛ ਫ੍ਰਾਂਸੀ ਨੌਕਰ ਸਨ। ਦੋ ਤਿੰਨ ਵਰ੍ਹੇ ਉਨ੍ਹਾਂ ਦੀ ਸਹੈਤਾ ਨਾਲ ਇਸਨੇ ਅਪਣੀ ਫੌਜ ਨੂੰ ਚੰਗੀ ਤਰਾਂ ਕਵਾਇਦ ਆਦਿਕ ਸਿਖਾਈ ਅਰ ਜਦ ਓਹ ਤਿਆਰ ਹੋਗਈ ਤਾਂ ਇਸਦੇ ਦਿਲ ਵਿਚ ਫੁਰਿਆ ਕਿ ਅੰਗਰੇਜ਼ਾਂ ਦੇ ਕਾਬੂ ਵਿਚੋਂ (ਜਿਨ੍ਹਾਂ ਇਸਨੂੰ ਗੱਦੀ ਉੱਤੇ ਬਿਠਾਇਆ ਸੀ) ਨਿਕਲਨਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਦੇਸੋਂ ਕੱਢ ਦੇਣਾ ਚਾਹੀਦਾ ਹੈ। ਏਹ ਅਪਣੀ ਰਾਜਧਾਨੀ ਮੁਰਸ਼ਿਦਾਬਾਦ ਤੋਂ, ਜੇਹੜਾ ਕਲਕੱਤਿਓਂ ੧੦੦ ਮੀਲ ਦੀ ਵਿੱਥ ਪੁਰ ਸੀ, ਉਠਾਕੇ ਮੁੰਘੇਰ ਲੈ ਗਿਆ

ਜੇਹੜਾ ਕਲਕੱਤਿਓਂ ੩੦੦ ਮੀਲ ਸੀ, ਕਿਉਂਕਿ ਏਹ ਨਵਾਬ ਅੰਗ੍ਰੇਜ਼ਾਂ ਦੇ ਐਡਾ ਨੇੜੇ ਰਹਿਣਾ ਨਹੀਂ ਚਾਹੁੰਦਾ ਸੀ। ਜਦ ਇਸਨੇ ਵੇਖਿਆ ਕਿ ਮੇਰੇ ਵਿਚ ਲੜਾਈ ਦੀ ਸਮਰੱਥਾ ਹੈ ਤਾਂ ਉਨ੍ਹਾਂ ਉੱਤੇ ਧਾਵਾ ਕਰਨ ਦਾ ਪੱਜ ਲੱਭਣ ਲੱਗਾ॥

੫–ਪੱਜ ਭੀ ਛੇਤੀ ਹੀ ਲੱਭ ਗਿਆ। ਪਲਾਸੀ ਦੀ ਲੜਾਈ ਪਿੱਛੋਂ ਮੀਰ ਜਾਫ਼ਰ ਨੇ ਖੁੱਲ੍ਹ ਦੇ ਦਿੱਤੀ ਸੀ ਕਿ ਕੰਪਨੀ ਦੇ ਨੌਕਰ ਅਪਣਾ ਨਿਜ ਦਾ ਅਸਬਾਬ ਜਿਥੇ ਚਾਹੁਣ ਬਿਨਾਂ ਮਸੂਲ ਲੈ ਜਾਯਾ ਕਰਨ। ਕੁਝ ਚਿਰ ਪਿਛੋਂ ਕੰਪਨੀ ਦੇ ਨੌਕਰਾਂ ਅਤੇ ਮੁਨਸ਼ੀਆਂ ਨੇ ਦੇਸੀ ਬਪਾਰੀਆਂ ਤੋਂ ਰੁਪਯਾ ਲੈਕੇ ਆਗਿਆ ਦੇ ਦਿੱਤੀ ਕਿ ਉਨ੍ਹਾਂ ਦੇ ਨਾਉਂ ਤੇ ਆਪਣਾ ਮਾਲ ਜਿੱਥੇ ਚਾਹੁਣ ਲੈ ਜਾਣ। ਮੀਰ ਕਾਸਮ ਨੇ ਇਸ ਚਾਲ ਨੂੰ ਬੰਦ ਕਰਨਾ ਚਾਹਿਆ, ਪਰ ਉਸਦਾ ਜਤਨ ਐਵੇਂ ਗਿਆ। ਇਸ ਲਈ ਉਸਨੇ ਮਾਲ ਦਾ ਮਸੂਲ ਉੱਕਾ ਬੰਦ ਕਰ ਦਿੱਤਾ ਅਤੇ ਹਰ ਕਿਸੇ ਨੂੰ ਖੁੱਲ੍ਹ ਹੋ ਗਈ, ਜਿੱਥੇ ਚਾਹੇ ਆਪਣਾ ਮਾਲ ਮਸੂਲੋਂ ਬਿਨਾਂ ਲੈ ਜਾਏ। ਕੰਪਨੀ ਦੇ ਨੌਕਰਾਂ ਨੂੰ ਏਹ ਗੱਲ ਚੰਗੀ ਨਾਂ ਲੱਗੀ। ਓਹ ਚਾਹੁੰਦੇ ਸਨ ਕਿ ਅਸੀ ਤਾਂ ਮਸੂਲ ਨਾਂ ਦੇਈਏ ਅਤੇ ਹੋਰ ਲੋਕਾਂ ਤੋਂ ਮਸੂਲ ਲਿਆ ਜਾਵੇ॥

੬–ਇਸ ਗੱਲ ਪਿਛੇ ਮੀਰ ਕਾਸਮ ਨੇ ਲੜਾਈ ਦੀ ਤਿਆਰੀ ਕਰ ਦਿੱਤੀ। ਸ਼ਾਹ ਆਲਮ ਅਤੇ

ਸ਼ੁਜਾਉ-ਦੌਲਾ ਪਾਸ ਸਹੈਤਾ ਲਈ ਬੇਨਤੀ ਕੀਤੀ ਅਰ ਏਹ ਮਤਾ ਪਕਾਇਆ ਕਿ ਅਸੀ ਤਿੰਨੇ ਰਲਕੇ ਅੰਗ੍ਰੇਜ਼ਾਂ ਉੱਤੇ ਧਾਵਾ ਕਰੀਏ ਤੇ ਇਨ੍ਹਾਂ ਨੂੰ ਦੇਸੋਂ ਕੱਢ ਦੇਈਏ। ਪਟਨੇ ਵਿਚ ਜੇਹੜੇ ਅੰਗ੍ਰੇਜ਼ ਬਪਾਰੀ ਸਨ ਉਨ੍ਹਾਂ ਨੂੰ ਫੜਕੇ ਕੈਦ ਕਰ ਦਿਤਾ ਅਤੇ ਅਪਣੇ ਅਫ਼ਸਰਾਂ ਨੂੰ ਹੁਕਮ ਦੇ ਦਿਤਾ ਕਿ ਜਿਥੇ ਅੰਗ੍ਰੇਜ਼ ਹੱਥ ਲੱਗੇ ਫੜਕੇ ਕਤਲ ਕਰ ਸੁੱਟੋ ॥

੭-ਕਲਕੱਤੇ ਵਿਚ ਅੰਗ੍ਰੇਜ਼ਾਂ ਨੇ ਕਮੇਟੀ ਕੀਤੀ ਅਤੇ ਮੀਰ ਜਾਫਰ ਨੂੰ ਨਵਾਬ ਬੰਗਾਲਾ ਦੀ ਗੱਦੀ ਉਤੇ ਫਿਰ ਬਿਠਾ ਦਿੱਤਾ। ਮੇਜਰ ਐਡਮਨ ਜੋ ਸਿਪਾਹੀ ਮਿਲ ਸਕੇ ਲੈਕੇ ਕਲਕੱਤਿਓਂ ਤੁਰ ਪਿਆ॥ ਇਸਦੇ ਨਾਲ ੬੦੦ ਗੋਰੇ ਅਤੇ ੧੦੦੦ ਹਿੰਦੀ ਸਿਪਾਹੀ ਸਨ। ਤਿੰਨੀਂ ਥਾਈਂ ਮੀਰ ਕਾਸਮ ਦੀ ਕਵਾਇਦ ਸਿੱਖੀ ਹੋਈ ਫ਼ੌਜ ਨਾਲ ਟਾਕਰਾ ਹੋਇਆ ਅਰ ਤਿੰਨੀ ਥਾਈਂ ਮੀਰ ਕਾਸਮ ਦੀ ਫ਼ੌਜ ਨੂੰ ਹਾਰ ਹੋਈ। ਫੇਰ ਅੱਗੇ ਵਧਕੇ ਉਸਦੀ ਰਾਜਧਾਨੀ ਮੁੰਘੇਰ ਉਤੇ ਹੱਲਾ ਕੀਤਾ।

੮-ਮੀਰ ਕਾਸਮ ਇਸਦੇ ਆਉਣ ਤੀਕ ਭੀ ਨਾਂ ਠੈਹਰਿਆ ਅਰ ਮੁੰਘੇਰ ਛਡਕੇ ਪਟਨੇ ਵਲ ਨੱਸ ਗਿਆ। ਹੁਣ ਇਸਨੇ ਅੰਗ੍ਰੇਜ਼ਾਂ ਦੇ ਕਮਾਨੀਅਰ ਨੂੰ ਅਖਵਾ ਘੱਲਿਆ ਕਿ ਜੇਕਰ ਅੱਗੇ ਵਧੋਗੇ ਤਾਂ ਤੁਹਾਡੇ ਸਾਰੇ ਕੈਦੀਆਂ ਨੂੰ ਮਰਵਾ ਸੁਟਾਂਗਾ। ਕੈਦੀਆਂ ਵਿਚ ਮਿਸਟਰ ਐਲਿਸ ਸਭ ਤੋਂ ਵਧੀਕ

ਬੁਧਵਾਨ ਅਤ ਲਾਇਕ ਸੀ, ਓਹ ਮਰਨੋਂ ਨਹੀਂ ਡਰਦਾ ਸੀ। ਉਸਨੇ ਮੇਜਰ ਐਡਮਨ ਨੂੰ ਲਿਖਿਆ ਕਿ ਭਾਵੇਂ ਕੁਝ ਹੋਵੇ ਤੁਸੀ ਵਧੀ ਆਓ॥

੯–ਮੇਜਰ ਐਡਮਨ ਨੇ ਵਿਚਾਰਿਆ ਕਿ ਮੀਰ ਕਾਸਮ ਐਡਾ ਬੇਤਰਸ ਅਤੇ ਨਿਰਦਈ ਕਿਥੋਂ ਹੋਣਾ ਹੈ ਜੋ ਨਿਹੱਥੇ ਕੈਦੀਆਂ ਨੂੰ ਮਾਰ ਦੇਵੇਗਾ, ਇਸ ਲਈ ਵਧਦਾ ਗਿਆ ਅਤੇ ਮੁੰਘੇਰ ਲੈ ਲਿਆ। ਏਹ ਖਬਰ ਸੁਣਦੇ ਹੀ ਮੀਰ ਕਾਸਮ ਗੁੱਸੇ ਵਿੱਚ ਆ ਗਿਆ। ਇਕ ਨੀਚ ਜਰਮਨ ਸਮਰੋ ਨਾਮੇ ਉਸਦੀ ਫੌਜ ਵਿੱਚ ਨੌਕਰ ਸੀ। ਸਮਰੋ ਨੇ ਮੀਰ ਕਾਸਮ ਦੇ ਹੁਕਮ ਅਨੁਸਾਰ ਬਹੁਤ ਸਾਰੇ ਹਿੰਦੀ ਸਿਪਾਹੀਆਂ ਨੂੰ ਨਾਲ ਲਿਜਾਕੇ ਸਾਰੇ ਅੰਗ੍ਰੇਜ਼ ਕੈਦੀਆਂ ਨੂੰ ਕਤਲ ਕਰ ਸੁੱਟਿਆ। ਏਹ ਸਾਕਾ ਬਲੈਕ ਹੋਲ ਦੇ ਸਾਕੇ ਨਾਲੋਂ ਭੀ ਵਧ ਗਿਆ ਅਤੇ ਪਟਨੇ ਦਾ ਕਤਲ ਅਖਵਾਂਦਾ ਹੈ॥

੧੦–ਕੁਛ ਦਿਨਾਂ ਪਿਛੋਂ ਪਟਨਾ ਭੀ ਸਰ ਹੋ ਗਿਆ। ਮੀਰ ਕਾਸਮ ਨੱਸ ਕੇ ਅੱਵਧ ਪੁੱਜਾ ਅਤੇ ਸ਼ਾਹ ਆਲਮ ਅਰ ਸ਼ੁਜਾਉੱਦੌਲਾ ਨਾਲ ਰਲ ਗਿਆ। ਦੋ ਤਿੰਨ ਮਹੀਨੇ ਤਾਂ ਮੇਜਰ ਮਨ੍ਰੋ ਇਧਰ ਓਧਰ ਫਿਰਦਾ ਰਿਹਾ, ਫੇਰ ਆਪਣੀ ਫੌਜ ਨਾਲ ਲੈਕੇ ਤਿੰਨਾਂ ਨਾਲ ਬਕਸਰ ਦੇ ਮਦਾਨ ਵਿੱਚ ਟਾਕਰਾ ਕੀਤਾ ਅਰ ਤਿੰਨਾਂ ਨੂੰ ਹੀ ਸੰ: ੧੨੬੪ ਈ: ਵਿੱਚ ਇੱਥੇ ਹੀ ਹਾਰ ਦਿੱਤੀ। ਪਹਿਲਾਂ ਪਹਿਲ

ਜੇਹੜੀਆਂ ਲੜਾਈਆਂ ਅੰਗ੍ਰੇਜ਼ਾਂ ਨੂੰ ਉੱਤ੍ਰੀ ਹਿੰਦ ਵਿੱਚ ਲੜਨੀਆਂ ਪਈਆਂ ਉਨ੍ਹਾਂ ਵਿਚੋਂ ਪਲਾਸੀ ਤੋਂ ਛੁੱਟ ਬਕਸਰ ਦੀ ਲੜਾਈ ਸਭ ਤੋਂ ਵੱਧ ਉੱਘੀ ਹੈ। ਇਹ ਪਹਿਲੀ ਲੜਾਈ ਹੈ ਜਿਸ ਵਿੱਚ ਅੰਗ੍ਰੇਜ਼ਾਂ ਨੂੰ ਦਿੱਲੀ ਦੇ ਮੁਗ਼ਲ ਬਾਦਸ਼ਾਹ ਨਾਲ ਮੱਥਾ ਲਾਉਣਾ ਪਿਆ। ਅੰਗ੍ਰੇਜ਼ਾਂ ਨੇ ਬਾਦਸ਼ਾਹ ਨੂੰ ਇਸ ਵੇਲੇ ਅਜਿਹਾ ਭਜਾਇਆ ਕਿ ਫਿਰ ਉਸਨੇ ਕਦੇ ਮੁਕਾਬਲਾ ਨਹੀਂ ਕੀਤਾ। ਇਸ ਫਤੇ ਪਿੱਛੋਂ ਅੰਗ੍ਰੇਜ਼ ਉੱਤ੍ਰੀ ਹਿੰਦ ਵਿੱਚ ਸਭ ਤੋਂ ਵੱਧ ਬਲਵਾਨ ਪ੍ਰਤੀਤ ਹੋਣ ਲਗ ਪਏ। ਸ਼ਾਹ ਆਲਮ ਨੂੰ ਚੇਤੇ ਸੀ ਕਿ ਕ੍ਲਾਈਵ ਨੇ ਉਸਦੇ ਨਾਲ ਪਹਿਲਾਂ ਕਿਹਾ ਚੰਗਾ ਸਲੂਕ ਕੀਤਾ ਸੀ, ਹੁਣ ਭੀ ਉਸਨੇ ਓਹੋ ਕੰਮ ਕੀਤਾ। ਆਪਣੇ ਆਪ ਨੂੰ ਅੰਗ੍ਰੇਜ਼ਾਂ ਦੀ ਕ੍ਰਿਪਾ ਅਤੇ ਦਇਆ ਉੱਤੇ ਸੁੱਟ ਦਿਤਾ। ਸ਼ੁਜਾਉੱਦੌਲਾ ਨੱਸ ਗਿਆ ਅਤੇ ਦੂਜੀ ਵਾਰ ਕੁਛ ਫੌਜ ਅਕੱਠੀ ਕਰਕੇ ਲਿਆਇਆ, ਪਰ ਕੋਰਾ ਦੇ ਮਦਾਨ ਵਿੱਚ ਫਿਰ ਹਾਰ ਖਾਧੀ। ਹੁਣ ਉਸਨੇ ਭੀ ਆਪਣੇ ਆਪ ਨੂੰ ਅੰਗ੍ਰੇਜ਼ਾਂ ਦੇ ਹਵਾਲੇ ਕਰ ਦਿਤਾ। ਮੀਰ ਕਾਸਮ ਡਰਿਆ ਕਿ ਨੇ ਜਾਣੀਏਂ ਮੇਰੇ ਅਪ੍ਰਾਧ ਦਾ ਕੀ ਬਦਲਾ ਮੈਥੋਂ ਲਿਆ ਜਾਵੇ, ਇਸ ਲਈ ਭੱਜ ਗਿਆ ਅਤੇ ਪਤਾ ਨਹੀਂ ਕਿ ਉਸਦਾ ਅੰਤ ਕੀ ਹੋਇਆ॥

—:o:—



ਸਾਹ ਆਲਮ ਕਲਾਈਵ ਨੂੰ ਦੀਵਾਨ ਬਖਸ਼ਦੇ ਹਨ



ਸਾਹ ਆਲਮ ਕੰਪਨੀ ਦੀ ਫੌਜ ਨੂੰ ਦੇਖਦੇ ਹਨ



ਵਾਰਨ ਹੇਸਟਿੰਗਜ਼



ਹਦਰ ਅਲੀ



ਲਾਰਡ ਕਾਰਨਵਾਲਿਸ



ਟੀਪੂ ਸੁਲਤਾਨ

H.—2

# ੬੧—ਲਾਰਡ ਕ੍ਲਾਈਵ

[ਸੰ: ੧੭੬੫ ਤੋਂ ੧੭੬੭ ਈ: ਤੀਕ]

੧—ਮੀਰ ਕਾਸਮ ਦੀ ਲੜਾਈ ਅਤੇ ਪਟਨੇ ਦੇ ਕਤਲ ਦੀ ਖਬਰ ਜਦ ਇੰਗਲੈਂਡ ਅੱਪੜੀ ਤਾਂ ਈਸ੍ਟ ਇੰਡੀਆ ਕੰਪਨੀ ਨੇ ਫਿਰ ਕ੍ਲਾਈਵ ਨੂੰ ਹਿੰਦੁਸਤਾਨ ਜਾਣ ਲਈ ਆਖਿਆ। ਇੰਗਲੈਂਡ ਦੇ ਬਾਦਸ਼ਾਹ ਨੇ ਉਸਨੂੰ ਲਾਰ੍ਡ ਦਾ ਖ਼ਿਤਾਬ ਦੇ ਦਿੱਤਾ ਸੀ। ਇਸ ਵਾਰੀ ਕ੍ਲਾਈਵ ਬੰਗਾਲੇ ਦਾ ਗਵਰਨਰ ਅਤੇ ਕਮਾਂਡ੍ਰਨਚੀਫ਼(ਜੰਗੀ ਲਾਟ)ਬਣਕੇ ਆਇਆ ਅਤੇ ਅਧਿਕਾਰ ਭੀ ਅਜਿਹੇ ਬੇਹੱਦ ਸਨ ਕਿ ਜੋ ਚਾਹੇ ਕਰ ਸਕਦਾ ਸੀ। ਉਨ੍ਹੀਂ ਦਿਨੀਂ ਇੰਗਲੈਂਡ ਤੋਂ ਹਿੰਦੁਸਤਾਨ ਤੋੜੀ ਇਕ ਵਰ੍ਹੇ ਦਾ ਰਸਤਾ ਸੀ, ਇਸ ਲਈ ਜਦ ਲਾਰ੍ਡ ਕ੍ਲਾਈਵ ਇਥੇ ਪੁੱਜਾ ਤਾਂ ਲੜਾਈ ਮੁੱਕ ਚੁਕੀ ਸੀ।

੨—ਏਹ ਅਲਾਹਬਾਦ ਅੱਪੜਿਆ। ਸ਼ਾਹ ਆਲਮ ਅਤੇ ਸ਼ੁਜਾਉਦੌਲਾ ਇਥੇ ਅੰਗ੍ਰੇਜ਼ਾਂ ਦੇ ਕੰਪੂ ਵਿੱਚ ਠਹਿਰੇ ਹੋਏ ਸਨ ਅਤੇ ਜੇਹੜੀ ਭੀ ਤਜਵੀਜ਼ ਕੀਤੀ ਜਾਏ ਪ੍ਰਵਾਨ ਕਰਨ ਨੂੰ ਤਿਆਰ ਸਨ। ਇਸ ਵੇਲੇ ਜੋ ਕੌਲ ਕਰਾਰ ਹੋਏ ਓਹ ਅਲਾਹਬਾਦ ਦਾ ਸੁਲਹਨਾਮਾ ਕਰਕੇ ਪ੍ਰਸਿੱਧ ਹਨ। ਕ੍ਲਾਈਵ ਨੇ ਸ਼ੁਦਾਉੱਦੌਲਾ ਨੂੰ ਇਸਦਾ ਇਲਾਕਾ ਅਵੱਧ ਮੋੜਕੇ ਦੇ ਦਿੱਤਾ, ਇਸ ਸ਼ਰਤ ਪੁਰ ਕਿ ਓਹ ਪਿਛਲੇ ਜੁੱਧ

ਦਾ ਸਾਰਾ ਖਰਚ ਭਰ ਦੇਵੇ । ਸ਼ਾਹ ਆਲਮ ਨੂੰ ਗੰਗਾ ਜਮਨਾ ਦੇ ਵਿਚਲਾ ਦੁਆਬਾ ਦੇ ਦਿੱਤਾ। ਬਿਹਾਰ ਅਤੇ ਬੰਗਾਲਾ ਜੇਹੜਾ ਮੀਰ ਕਾਸਮ ਦੇ ਪਾਸ ਸੀ ਕੰਪਨੀ ਕੋਲ ਰਹਿਣ ਦਿੱਤਾ, ਪਰ ਇਸਦੇ ਬਦਲੇ ਸ਼ਾਹ ਆਲਮ ਨੂੰ ਬਾਦਸ਼ਾਹ ਹੋਣ ਦੇ ਕਾਰਨ ੨੫ ਲੱਖ ਰੁਪੱਯਾ ਦੇਣਾ ਸ੍ਵੀਕਾਰ ਕੀਤਾ ਅਤੇ ਬਾਦਸ਼ਾਹ ਨੇ ਕੰਪਨੀ ਨੂੰ ਬਿਹਾਰ, ਬੰਗਾਲੇ ਅਤੇ ਉੜੀਸੇ ਦੀ ਦੀਵਾਨੀ ਅਰਥਾਤ ਮਸੂਲ ਲੈਣ ਦਾ ਹੱਕ ਦੇ ਦਿੱਤਾ। ਉੜੀਸਾ ਇਸ ਵੇਲੇ ਮ੍ਰਹਟਿਆਂ ਕੋਲ ਸੀ ਅਤੇ ਬਹੁਤ ਚਿਰ ਤਕ ਅੰਗ੍ਰੇਜ਼ਾਂ ਨੇ ਉਨ੍ਹਾਂ ਕੋਲੋਂ ਏਹ ਸੂਬਾ ਨਾ ਲਿਆ ॥

੩–ਮੀਰ ਜਾਫਰ ਇਸ ਤੋਂ ਥੋੜਾ ਚਿਰ ਪਹਿਲਾਂ ਮਰ ਚੁਕਿਆ ਸੀ । ਇਸਦਾ ਇਕ ਪੁੱਤ੍ਰ ਨਜ਼ਮੁੱਦੌਲਾ ਸੀ। ਕ੍ਲਾਈਵ ਨੇ ਕੰਪਨੀ ਦੇ ਅਧੀਨ ਇਸਨੂੰ ਬੰਗਾਲੇ ਅਰ ਬਿਹਾਰ ਦਾ ਨਵਾਬ ਅਸਥਾਪਨ ਕੀਤਾ ਅਤੇ ਕਰਾਰ ਏਹ ਹੋਯਾ ਕਿ ਏਹ ਥੋੜੇ ਜਿਹੇ ਦੇਸੀ ਅਫ਼ਸਰਾਂ ਦੀ ਸਹਾਇਤਾ ਨਾਲ ਇਨ੍ਹਾਂ ਸੂਬਿਆਂ ਵਿੱਚ ਹਕੂਮਤ ਕਰੇ ਅਤੇ ਜੋ ਮਸੂਲ ਇਕੱਠਾ ਹੋਵੇ ਅੰਗ੍ਰੇਜ਼ਾਂ ਨੂੰ ਦੇ ਦੇਵੇ ।

੪–ਇਸ ਸਾਰੀ ਗੱਲ ਪਿੱਛੋਂ ਕ੍ਲਾਈਵ ਨੇ ਜੰਗੀ ਅਤੇ ਮੁਲਕੀ ਮੈਹਕਮਿਆਂ ਵਿੱਚ ਸੁਧਾਰ ਕੀਤਾ। ਕੰਪਨੀ ਦੇ ਨੌਕਰਾਂ ਦਾ ਨਿਜ ਦਾ ਵਣਜ ਬਪਾਰ ਅਰ ਲੈਣ ਦੇਣ ਬੰਦ ਕਰ ਦਿੱਤਾ ਅਤੇ ਹੁਕਮ

ਦਿੱਤਾ ਕਿ ਕੰਪਨੀ ਦਾ ਕੋਈ ਨੌਕਰ ਦੇਸੀਆਂ ਤੋਂ ਨਜ਼ਰ ਭੇਟ ਨਾਂ ਲਵੇ। ਹਾਂ ਉਸਨੇ ਇਨ੍ਹਾਂ ਦੀਆਂ ਤਨਖਾਹਾਂ ਜ਼ਰੂਰ ਵਧਾ ਦਿੱਤੀਆਂ ਤਾਂ ਜੁ ਓਹ ਨਿਜ ਦੇ ਬਪਾਰ ਤੋਂ ਬਿਨਾਂ ਸੁਖੈਨ ਹੀ ਗੁਜ਼ਾਰਾ ਕਰ ਸਕਣ। ਫ਼ੌਜ ਨੂੰ ਚਿਰ ਤੋਂ ਦੋਹਰੀ ਤਨਖਾਹ ਮਿਲਦੀ ਸੀ, ਜਿਸਨੂੰ ਡਬਲ ਭੱਤਾ ਆਖਦੇ ਸਨ। ਇਸਨੇ ਏਹ ਭੀ ਬੰਦ ਕਰ ਦਿੱਤਾ ਅਰ ਇਸਤਰਾਂ ਫੌਜ ਦਾ ਖ਼ਰਚ ਬਹੁਤ ਘਟ ਗਿਆ॥

੫-ਜਦ ਕ੍ਲਾਈਵ ਨੂੰ ਇਸ ਸਾਰੇ ਕੰਮ ਤੋਂ ਵੇਹਲ ਹੋਈ ਤਾਂ ਇੰਗਲੈਂਡ ਨੂੰ ਮੁੜ ਗਿਆ, ਸੰ: ੧੭੪੪ ਈ: ਵਿੱਚ ਏਹ ਇੱਕ ਕੰਗਾਲ ਕਲਰਕ ਦੇ ਸਰੂਪ ਵਿੱਚ ਹਿੰਦੁਸਤਾਨ ਵਿੱਚ ਆਇਆ ਸੀ ਅਤੇ ਫ੍ਰਾਂਸੀਆਂ ਦੇ ਬਲ ਨੂੰ ਮਿੱਟੀ ਵਿੱਚ ਮਿਲਾਕੇ ਤੇ ਕਪਤਾਨ ਕ੍ਲਾਈਵ ਬਣਕੇ ਇੰਗਲੈਂਡ ਮੁੜ ਗਿਆ। ਸੰ: ੧੭੫੬ ਈ: ਵਿੱਚ ਕਰਨੈਲ ਕ੍ਲਾਈਵ ਹੋਕੇ ਦੂਜੀ ਵਾਰ ਹਿੰਦ ਵਿੱਚ ਆਇਆ ਅਰ ਪਲਾਸੀ ਦੀ ਫ਼ਤੇ ਪਿੱਛੋਂ ਬੰਗਾਲੇ ਅਤੇ ਮਦਰਾਸ ਹਾਤਿਆਂ ਦੀ ਨੀਉਂ ਧਰਕੇ ਫੇਰ ਵਲੈਤ ਨੂੰ ਚਲਿਆ ਗਿਆ। ਤੀਜੀ ਵਾਰ ਸੰ: ੧੭੬੦ ਈ: ਵਿੱਚ ਲਾਰੁ ਕ੍ਲਾਈਵ ਬਣਕੇ ਆਇਆ ਅਤੇ ਬੜੀ ਹਿੰਮਤ ਅਰ ਕਰੜਾਈ ਨਾਲ ਜੰਗੀ ਅਤੇ ਮੁਲਕੀ ਮੈਹਕਮਿਆਂ ਦਾ ਸੁਧਾਰ ਕਰਕੇ ਮੁੜ ਗਿਆ। ਏਹ ਸੁਧਾਰ ਕਰਨਾ ਕ੍ਲਾਈਵ ਦਾ ਹੀ ਕੰਮ ਸੀ, ਕਿਉਂਕਿ ਹੋਰ ਕੋਈ ਹੁੰਦਾ ਤਾਂ

ਕੰਪਨੀ ਦੇ ਨੌਕਰ ਉਸਦੀ ਗੱਲ ਕਦੇ ਨਾ ਮੰਨਦੇ॥

੬—ਭਾਵੇਂ ਕ੍ਲਾਈਵ ਬਹਾਦਰੀ ਵਿੱਚ ਅਦੁਤੀ ਸੀ, ਫੇਰ ਭੀ ਸਰੀਰ ਕਰਕੇ ਤਕੜਾ ਅਤੇ ਬਲਵਾਨ ਨਹੀਂ ਸੀ, ਸਗੋਂ ਨਿਰਬਲ ਜਿਹਾ ਤੇ ਰੋਗੀ ਜਿਹਾ ਰਹਿੰਦਾ ਸੀ। ਹਿੰਦੁਸਤਾਨ ਦੀ ਗਰਮੀ ਅਤੇ ਬਹੁਤ ਕੰਮ ਨੇ ਉਸਦੀ ਦੇਹ ਨੂੰ ਰੋਗੀ ਕਰ ਦਿੱਤਾ ਸੀ, ਅਜੇ ਪੰਜਾਹ ਵਰ੍ਹੇ ਦੀ ਉਮਰ ਨਹੀਂ ਹੋਈ ਸੀ ਕਿ ਇੰਗਲੈਂਡ ਵਿੱਚ ਉਸਨੇ ਅਪਣੇ ਹੱਥ ਨਾਲ ਅਪਣਾ ਅੰਤ ਕਰ ਲਿਆ॥

—:o:—

## ੬੨—ਐਹਮਦ ਸ਼ਾਹ ਅਬਦਾਲੀ

[ਸੰ: ੧੭੬੧ ਈ:]

੧—ਨਾਦਰ ਸ਼ਾਹ ਦੇ ਮਰਨ ਪਿੱਛੋਂ ਅਫਗ਼ਾਨਾਂ ਨੇ ਫ਼ਾਰਸ ਦੀ ਅਧੀਨਗੀ ਦੀ ਛੱਟ ਲਾਹ ਸੁੱਟੀ। ਐਹਮਦਸ਼ਾਹ ਅਬਦਾਲੀ ਇੱਕ ਅਫ਼ਗ਼ਾਨੀ ਸ੍ਰਦਾਰ ਸੀ, ਜਿਸਨੂੰ ਹੋਰ ਅਫ਼ਗ਼ਾਨੀ ਸਰਦਾਰਾਂ ਨੇ ਅਪਣਾ ਬਾਦਸ਼ਾਹ ਬਣਾ ਲਿਆ। ਉਸਨੇ ਵੇਖਿਆ ਕਿ ਮੁਗ਼ਲ ਰਾਜ ਘਾਟੇ ਅਤੇ ਟੋਟੇ ਦੀ ਦਸ਼ਾ ਵਿੱਚ ਹੈ, ਇਸ ਲਈ ਹਿੰਦੁਸਤਾਨ ਨੂੰ ਅਫ਼ਗ਼ਾਨਸਤਾਨ ਦੇ ਅਧੀਨ ਕਰਨਾ ਅਤੇ ਦਿੱਲੀ ਦੇ ਤਖ਼ਤ ਉਤੇ ਬੈਠਕੇ, ਜਿਸਤਰਾਂ ਮੁਗ਼ਲਾਂ ਤੋਂ ਪਹਿਲੇ ਪਠਾਣ ਬਾਦਸ਼ਾਹ ਹਕੂਮਤ ਕਰਦੇ ਸਨ, ਰਾਜ ਕਰਨਾ ਕੁਝ ਔਖਾ ਨਹੀਂ ਹੈ।

੨–ਜਿਸ ਵਰ੍ਹੇ ਕ੍ਲਾਈਵ ਨੇ ਅਰਕਾਟ ਨੂੰ ਘੇਰਾ ਘੱਤਣ ਵਾਲਿਆਂ ਦਾ ਟਾਕਰਾ ਕਰਕੇ ਉਨ੍ਹਾਂ ਦਾ ਮੂੰਹ ਫੇਰਿਆ ਸੀ ਉਸੇ ਵਰ੍ਹੇ (ਸੰ: ੧੭੫੨ ਈ:) ਵਿਚ ਐਹਮਦ ਸ਼ਾਹ ਨੇ ਪੰਜਾਬ ਲੈ ਲਿਆ ਅਤੇ ਮਹਮੂਦ ਗ਼ਜ਼ਨਵੀ ਅਰ ਮੁਹੰਮਦ ਗ਼ੌਰੀ ਵਾਂਗ ਫ਼ੌਜ ਲੈਕੇ ਲੁੱਟ ਮਾਰ ਕਰਨ ਲਈ ਹਿੰਦੁਸਤਾਨ ਉੱਤੇ ਚੜ੍ਹ ਆਇਆ। ਛੇ ਵਾਰੀ ਅਫ਼ਗ਼ਾਨੀ ਸਵਾਰ ਖੈਬਰ ਦਰੇ ਵਿੱਚ ਦੀ ਉੱਤ੍ਰੀ ਹਿੰਦ ਵਿੱਚ ਆਏ ਅਤੇ ਉਨ੍ਹਾਂ ਨੇ ਕਤਲ ਅਤੇ ਲੁੱਟ ਮਾਰ ਅਥਵਾ ਅੱਗ ਨਾਲ ਸਾੜਨ ਦਾ ਕੰਮ ਦਬਾ-ਦਬ ਸ਼ੁਰੂ ਰਖਿਆ। ਜਿੱਥੇ ਜਾਂਦੇ ਹਿੰਦੂਆਂ ਦੇ ਮੰਦਰ ਢਾਹ ਦੇਂਦੇ, ਮੰਦਰਾਂ ਦੇ ਅੰਦਰ ਗਊਆਂ ਬੱਧ ਕਰਦੇ ਅਤੇ ਮਰਦਾਂ, ਤੀਵੀਆਂ ਅਰ ਬੱਚਿਆਂ ਨੂੰ ਫੜਕੇ ਲੈ ਜਾਂਦੇ ਸਨ।

੩–ਮਰਹਟਿਆਂ ਦੇ ਤੀਜੇ ਪੇਸ਼ਵਾ ਬਾਲਾ ਜੀ ਬਾਜੀ ਰਾਉ ਨੇ ਵੇਖਿਆ ਕਿ ਐਹਮਦ ਸ਼ਾਹ ਸਾਰੇ ਉੱਤ੍ਰੀ ਹਿੰਦ ਨੂੰ ਫ਼ਤੇ ਕਰਦਾ ਆਉਂਦਾ ਹੈ ਅਤੇ ਅਫ਼ਗ਼ਾਨਾਂ ਦੇ ਹੁਕਮ ਕਰਕੇ ਸਾਨੂੰ ਚੌਥ ਭੀ ਨਹੀਂ ਮਿਲਦੀ, ਇਸ ਲਈ ਉਸਨੇ ਸੰਕਲਪ ਕੀਤਾ ਕਿ ਹਿੰਮਤ ਕਰਕੇ ਅਫ਼ਗ਼ਾਨਾਂ ਨੂੰ ਦੇਸੋਂ ਕੱਢ ਦਿਆਂ। ਐਹਮਦ ਸ਼ਾਹ ਤਾਂ ਕੁਛ ਦਿਨਾਂ ਲਈ ਅਪਣੀ ਰਾਜਧਾਨੀ ਕਾਬਲ ਨੂੰ ਮੁੜ ਗਿਆ ਸੀ ਅਤੇ ਪੇਸ਼ਵਾ ਨੇ ਅਪਣੇ ਭਰਾ ਰਘੁਨਾਥ ਰਾਉ ਨੂੰ ਜੇਹੜਾ ਰਘੋਬਾ ਕਰਕੇ ਪ੍ਰਸਿੱਧ ਸੀ, ਫ਼ੌਜ ਦੇਕੇ ਦਿੱਲੀ

ਵੱਲ ਤੋਰਿਆ। ਰਘੋਬਾ ਨੇ ਪੱਛਮ ਨੂੰ ਮੂੰਹ ਕਰ ਲਿਆ ਅਤੇ ਲਾਹੌਰ ਉੱਤੇ ਕਬਜ਼ਾ ਕਰ ਲਿਆ।

੪-ਐਹਮਦ ਸ਼ਾਹ ਏਹ ਖ਼ਬਰ ਸੁਣਦੇ ਸਾਰ ਅਫ਼ਗ਼ਾਨਾਂ ਦੇ ਦਲਾਂ ਦੇ ਦਲ ਲੈਕੇ ਮੁੜ ਆਇਆ ਅਤੇ ਛੇਤੀ ਹੀ ਰਘੋਬਾ ਨੂੰ ਭਾਂਜ ਦੇਕੇ ਦਿੱਲੀ ਅੱਪੜਿਆ। ਹੁਲਕਰ ਅਤੇ ਸਿੰਧੀਆ ਜੋ ਉਸਦ ਨਾਲ ਲੜਨ ਆਏ ਸਨ ਹਾਰ ਖਾਕੇ ਮਾਲਵੇ ਵਿੱਚ ਅਪਨੇ ਦੇਸ਼ ਨੂੰ ਚਲੇ ਗਏ। ਹੁਣ ਪੇਸ਼ਵਾ ਨੇ ਅਪਣੇ ਸਰਦਾਰਾਂ ਦੇ ਨਾਉਂ ਹੁਕਮ ਭੇਜੇ ਕਿ ਅਪਣੀ ੨ ਫੌਜ ਇਕੱਠੂ ਕਰਨ, ਰਾਜਪੂਤਾਂ ਨੂੰ ਭੀ ਲਿਖਿਆ ਕਿ ਆਓ ਰਲ ਮਿਲਕੇ ਅਫ਼ਗ਼ਾਨਾਂ ਨੂੰ ਦੇਸੋਂ ਕੱਢਣ ਦਾ ਜਤਨ ਕਰੀਏ। ਬਹੁਤ ਸਾਰੇ ਰਾਜਪੂਤ ਇਸ ਦੇ ਸਹੈਤੀ ਬਣ ਗਏ। ਹਿੰਦੂ ਮਰਹਟਿਆਂ ਅਤੇ ਰਾਜਪੂਤਾਂ ਦੀ ਇੱਕ ਵੱਡੀ ਸਾਰੀ ਫੌਜ ਹਿੰਦੁਸਤਾਨ ਦਾ ਰਾਜ ਲੈਣ ਦੀ ਖ਼ਾਤਰ ਅਫ਼ਗ਼ਾਨਾਂ ਨਾਲ ਲੜਨ ਨੂੰ ਆਈ।

੫-ਸ: ੧੭੬੧ ਈ: ਵਿੱਚ ਪਾਣੀਪਤ ਦੇ ਮਦਾਨ ਵਿੱਚ ਦੋਹਾਂ ਫੌਜਾਂ ਦਾ ਟਾਕਰਾ ਹੋਇਆ। ਏਹ ਓਹੋ ਅਸਥਾਨ ਸੀ ਜਿੱਥੇ ਸੰ: ੧੫੨੬ ਈ: ਵਿੱਚ ਬਾਬਰ ਅਤੇ ਉਸਦੀ ਅਫ਼ਗ਼ਾਨ ਅਰ ਤੁਰਕੀ ਫੌਜ ਨੇ ਇਬ੍ਰਾਹੀਮ ਲੋਧੀ ਦੀ ਫ਼ੌਜ ਨੂੰ ਹਾਰ ਦੇਕੇ ਉਡਾ ਪੁਡਾ ਦਿੱਤਾ ਸੀ। ਮਰਹਟਿਆਂ ਦੇ ਹਲਕੇ ਫੁਲਕੇ ਸ੍ਵਾਰ ਸਨੱਦ ਬੱਧ ਪਠਾਣਾਂ ਦੇ ਅੱਗੇ ਨਾਂ ਅੜ ਸਕੇ,

ਮਰਹਟਿਆਂ ਨੂੰ ਹਾਰ ਹਈ ਅਤੇ ਉਨ੍ਹਾਂ ਦੇ ਦੋ ਲੱਖ ਸਿਪਾਹੀ ਅਫ਼ਗ਼ਾਨਾਂ ਦੇ ਹੱਥੋਂ ਲੜਾਈ ਦੇ ਮਦਾਨ ਵਿਚ ਕਤਲ ਹੋਏ ॥

੬-ਪੇਸ਼ਵਾ ਨੇ ਜਦ ਏਹ ਭਿਆਨਕ ਵਾਰਤਾ ਸੁਣੀ ਤਾਂ ਉਸਦੇ ਪ੍ਰਾਣ ਸੁੱਕ ਗਏ। ਐਹਮਦ ਸ਼ਾਹ ਜੇਕਰ ਚਾਹੁੰਦਾ ਤਾਂ ਦਿੱਲੀ ਦੇ ਤਖ਼ਤ ਉਤੇ ਬੈਠ ਜਾਂਦਾ, ਪਰ ਇਸਨੇ ਯੋਗ ਸਮਝਿਆ ਕਿ ਹਾਲਾਂ ਕੁਝ ਚਿਰ ਲਈ ਅਪਣੇ ਦੇਸ ਨੂੰ ਮੁੜ ਜਾਵੇ ॥

੭-੧੭੪੯ ਸੰਨ ਦੀ ਤਰਾਂ ੧੭੬੧ ਦਾ ਸੰਨ ਭੀ ਹਿੰਦ ਦੇ ਇਤਿਹਾਸ ਵਿੱਚ ਉੱਘਾ ਹੈ। ਇਸ ਵਰ੍ਹੇ ਦੱਖਣੀ ਹਿੰਦ ਵਿਚ ਫ੍ਰਾਂਸੀ ਹਕੂਮਤ ਦਾ ਵਿਨਾਸ਼ ਹੋਇਆ ਅਤੇ ਪਾਂਡੀਚਰੀ ਫਤੇ ਹੋਈ। ਇਸੇ ਵਰ੍ਹੇ ਦੱਖਣ ਵਿਚ ਸਲਾਬਤ ਜੰਗ ਜੇਹੜਾ ਫ੍ਰਾਂਸੀ ਜਰ-ਨੈਲ ਬੂਸੀ ਦੀ ਸਹੈਤਾ ਨਾਲ ਨਿਜ਼ਾਮ ਬਣਿਆ ਸੀ ਨਿਜ਼ਾਮ ਅਲੀ ਦੇ ਹੱਥੋਂ ਕਤਲ ਹੋਇਆ ਅਤੇ ਨਿਜ਼ਾਮ ਅਲੀ ਆਪ ਉਸਦੀ ਥਾਂ ਤਖ਼ਤ ਉਤੇ ਬੈਠਾ। ਇਸੇ ਵਰ੍ਹੇ ਐਹਮਦ ਸ਼ਾਹ ਅਬਦਾਲੀ ਅਤੇ ਉਸਦੀ ਅਫ਼ਗ਼ਾਨੀ ਫੌਜ ਨੇ ਪਾਣੀਪਤ ਦੇ ਮਦਾਨ ਵਿਚ ਮਰਹਟਿਆਂ ਦੀ ਮਿੱਝ ਕੱਢੀ। ਤੀਜਾ ਪੇਸ਼ਵਾ ਤਾਂ ਇਸ ਸੰਸਾਰ ਤੋਂ ਹੀ ਕੂਚ ਬੋਲ ਗਿਆ ਅਤੇ ਚੌਥੇ ਨੂੰ ਇਸ ਹਾਰ ਕਰਕੇ ਕੁਛ ਮਾਣ ਅਤੇ ਵਸੀਕਾਰ ਪ੍ਰਾਪਤ ਨਾਂ ਹੋਇਆ। ਇਸੇ ਵਰ੍ਹੇ ਹੈਦਰ ਅਲੀ ਮੈਸੂਰ ਦਾ ਸੁਲਤਾਨ ਬਣਿਆਂ। ਉਤ੍ਰੀ ਹਿੰਦ ਵਿਚ

ਇਸੇ ਵਰ੍ਹੇ ਮੀਰ ਜਾਫ਼ਰ ਨਵਾਬੀ ਤੋਂ ਹਟਾਇਆ ਗਿਆ ਅਤੇ ਮੀਰ ਕਾਸਮ ਬੰਗਾਲੇ ਦਾ ਨਵਾਬ ਹੋ ਗਿਆ ਅਰ ਉਸਨੇ ਬਰਦ੍ਵਾਨ, ਚਾਟਗਾਉਂ ਅਤੇ ਮੇਦਨੀਪੁਰ ਦੇ ਜ਼ਿਲੇ ਜੇਹੜੇ ਤਿੰਨੇ ਰਲਕੇ ਬਗਾਲੇ ਦਾ ਤੀਜਾ ਹਿੱਸਾ ਸਨ ਕੰਪਨੀ ਨੂੰ ਦੇ ਦਿਤੇ।

——:o:——

## ੬੩—ਮੁਗ਼ਲ ਰਾਜ ਦੀ ਸਮਾਪਤੀ

੧—ਮਹੰਮਦ ਸ਼ਾਹ ਸੰ: ੧੭੪੯ ਈ: ਵਿਚ ਮਰ ਗਿਆ। ਮੁਗ਼ਲ ਬਾਦਸ਼ਾਹਾਂ ਵਿੱਚੋਂ ਏਹ ਅੰਤਲਾ ਬਾਦਸ਼ਾਹ ਸੀ ਜਿਸਨੂੰ ਕੁਛ ਅਧਿਕਾਰ ਸਨ। ਪਹਿਲਾਂ ਤਾਂ ਏਹ ਅਧਿਕਾਰ ਸਨ ਹੀ ਬਹੁਤ ਘੱਟ, ਪਰ ਜੇਹੜੇ ਥੋੜੇ ਬਹੁਤ ਸਨ ਓਹ ਸੰ: ੧੭੩੯ ਈ: ਵਿਚ ਨਾਦਰ ਸ਼ਾਹ ਨੇ ਨਾਸ ਕਰ ਦਿਤੇ ਸਨ। ਇਸਦੇ ਪਿੱਛੋਂ ਦੋ ਬਾਦਸ਼ਾਹ, ਐਹਮਦ ਸ਼ਾਹ ਅਤੇ ਆਲਮਗੀਰ ਦੂਜਾ, ਤਖ਼ਤ ਉੱਤੇ ਬੈਠੇ, ਪਰ ਉਨ੍ਹਾਂ ਦੀ ਹਕੂਮਤ ਕੇਵਲ ਨਾਮ ਮਾਤ੍ਰ ਸੀ। ਉਨ੍ਹਾਂ ਵਿਚੋਂ ਪਹਿਲੇ ਦੀਆਂ ਅੱਖਾਂ ਕਢਵਾ ਦਿਤੀਆਂ ਗਈਆਂ ਅਤੇ ਦੂਜਾ ਕਤਲ ਕੀਤਾ ਗਿਆ। ਉੱਤ੍ਰੀ ਹਿੰਦ ਵਿਚ ਕਦੇ ਅਫ਼ਗ਼ਾਨਾਂ ਦਾ ਜੋਰ ਪੈ ਜਾਂਦਾ ਸੀ, ਕਦੇ ਮਰਹਟਿਆਂ ਦਾ ਰਾਜ ਹੋ ਜਾਂਦਾ ਸੀ। ਕਤਲ ਹਏ ੨ ਬਾਦਸ਼ਾਹ ਦਾ ਪੁੱਤ੍ਰ ਔਧ ਦੇ ਨਵਾਬ ਸ਼ੁਜਾਉੱਦੌਲਾ ਕੋਲ ਚਲਿਆ ਗਿਆ ਅਤੇ ਉਸਦੇ

ਨਾਲ ਹੋਕੇ ਬੰਗਾਲੇ ਉੱਤੇ ਧਾਵਾ ਕੀਤਾ ਪਰ ਕ੍ਲਾਈਵ ਨੇ ਦੋਹਾਂ ਦਾ ਮੂੰਹ ਮੋੜਕ ਭਜਾ ਦਿਤਾ॥

੨=ਪਾਣੀਪਤ ਦੇ ਘੋਰ ਜੁੱਧ ਪਿੱਛੋਂ ਏਹ ਸਜਾਦਾ ਸ਼ਾਹ ਆਲਮ ਦਾ ਨਾਉਂ ਰਖਾਕੇ ਮੁਗਲਾਂ ਦੇ ਤਖਤ ਉਤੇ ਬ੍ਰਾਜਮਾਨ ਹੋਇਆ। ਉਸਨੇ ਸ਼ਜਾਉਦੌਲਾ ਦੇ ਨਾਲ ਹੋਕੇ ਦੂਜੀ ਵਾਰ ਬੰਗਾਲੇ ਉਤੇ ਧਾਵਾ ਕੀਤਾ, ਪਰ ਮੇਜਰ ਕਾਰਨਕ ਦੇ ਥੋਂ ਹਾਰ ਖਾਧੀ। ਏਹ ਦਿੱਲੀ ਜਾਣ ਤੋਂ ਡਰਦਾ ਸੀ, ਇਸ ਲਈ ਅੱਵਧ ਵਿਚ ਰਹਿਣ ਲਗ ਪਿਆ॥

੩-ਸ਼ਾਹ ਆਲਮ ਅਤੇ ਸ਼ਜਾਉੱਦੌਲਾ ਨੇ ਤੀਜੀ ਵਾਰ ਫੇਰ ਬੰਗਾਲੇ ਉਤੇ ਧਾਵਾ ਕੀਤਾ। ਇਸ ਵਾਰੀ ਮੀਰ ਕਾਸਮ ਭੀ ਉਨ੍ਹਾਂ ਦੇ ਨਾਲ ਸੀ। ਬਕਸਰ ਦੇ ਮਦਾਨ ਵਿਚ ਤਿੰਨਾਂ ਨੂੰ ਸੰ: ੧੭੬੪ਈ: ਵਿਚ ਹਾਰ ਹੋਈ। ਅਗਲੇ ਵਰ੍ਹੇ ਲਾਰ੍ਡ ਕ੍ਲਾਈਵ ਨੇ ਅਲਾਹ ਬਾਦ ਦਾ ਸੁਲ੍ਹਾ ਨਾਮਾ ਕੀਤਾ, ਜਿਸਦੇ ਅਨੁਸਾਰ ਅੰਗ੍ਰੇਜ਼ਾਂ ਨੇ ਸ਼ਾਹ ਆਲਮ ਲਈ ੨੫ਲਖ ਵਰ੍ਹੇ ਦਾ ਵਜ਼ੀਫ਼ਾ ਨੀਯਤ ਕੀਤਾ ਅਤੇ ਸ਼ਾਹ ਆਲਮ ਨੇ ਅੰਗ੍ਰੇਜ਼ਾਂ ਦੀ ਸਹੈਤਾ ਵਿਚ ਅਲਾਹਬਾਦ ਰਹਿਣਾ ਪਰਵਾਨ ਕੀਤਾ। ਹੁਣ ਇਸਦੀ ਦਸ਼ਾ ਏਹ ਸੀ ਕਿ ਦੇਸੋਂ ਬਿਨਾਂ ਬਾਦਸ਼ਾਹ ਸੀ, ਮਾਨੋਂ ਮੁਗ਼ਲ ਰਾਜ ਦੀ ਸਮਾਪਤੀ ਹੋ ਗਈ॥

੪-ਪਾਣੀਪਤ ਦੀ ਲੜਾਈ ਤੋਂ ਦਸ ਵਰ੍ਹੇ ਮਗਰੋਂ ਮਰਹਟਿਆਂ ਨੇ ਉਹੋ ਬਲ ਪ੍ਰਾਪਤ ਕਰ

ਲਿਆ ਜੇਹੜਾ ਪਹਿਲਾਂ ਸੀ, ਪਰ ਉਨ੍ਹਾਂ ਦਾ ਆਗੂ ਇਸ ਵੇਲੇ ਪੇਸ਼ਵਾ ਨਹੀਂ ਸੀ। ਮ੍ਰਹਟੇ ਰਈਸਾਂ ਵਿੱਚੋਂ ਸਭ ਤੋਂ ਵਧ ਬਲਵਾਨ ਮਹਾਦਾ ਜੀ ਸਿੰਧੀਆ ਸੀ। ਇਸਨੇ ਮਹਾਰਾਜਾ ਦੀ ਪਦਵੀ ਧਾਰਨ ਕੀਤੀ ਅਤੇ ਰਾਜਪੂਤਾਨੇ ਦੇ ਸਾਰੇ ਰਾਜਪੂਤ ਰਾਜਿਆਂ ਕੋਲੋਂ ਚੌਥ ਲਈ। ਫਿਰ ਅੱਗੇ ਵਧਕੇ ਦਿੱਲੀ ਅੱਪੜਿਆ ਅਤੇ ਸ਼ਾਹ ਆਲਮ ਨੂੰ ਅਖਵਾ ਭੇਜਿਆ ਕਿ ਅਲਾਹ ਬਾਦ ਤੋਂ ਚਲੇ ਆਓ ਅਤੇ ਦਿੱਲੀ ਦੇ ਤਖਤ ਉੱਤੇ ਬੈਠਕੇ ਰਾਜ ਕਰੋ। ਸ਼ਾਹ ਆਲਮ ਨੇ ਅੰਗ੍ਰੇਜ਼ਾਂ ਤੋਂ ਪੁੱਛੇ ਬਿਨਾਂ ਇਸ ਤਰਾਂ ਕਰ ਦਿਤਾ। ਫਲ ਏਹ ਹੋਇਆ ਕਿ ੨੫ ਲਖ ਵਜ਼ੀਫ਼ਾ ਜੇਹੜਾ ਅੰਗ੍ਰੇਜ਼ਾਂ ਕੋਲੋਂ ਮਿਲਦਾ ਸੀ ਬੰਦ ਹੋਗਿਆ॥

੫-ਕਈ ਵਰਿਹਾਂ ਤੀਕ ਸਿੰਧੀਆ ਨੇ ਸ਼ਾਹ ਆਲਮ ਨੂੰ ਨਜ਼ਰ ਬੰਦ ਰਖਿਆ ਅਤੇ ਉਸਦੇ ਨਾਉਂ ਤੇ ਦਿੱਲੀ ਦੇ ਇਲਾਕੇ ਅਰਥਾਤ ਦਿੱਲੀ ਅਰ ਆਗਰੇ ਦੇ ਆਲੇ ਦੁਆਲੇ ਆਪ ਹੀ ਰਾਜ ਕਰਦਾ ਰਿਹਾ। ਫਿਰ ਉਸਨੂੰ ਕਿਸੇ ਕੰਮ ਲਈ ਅਪਣੀ ਰਾਜਧਾਨੀ ਗੁਵਾਲੀਅਰ ਵਿਚ ਜਾਣਾ ਪੈ ਗਿਆ। ਉਸਦੇ ਪਿੱਠ ਮੋੜਨ ਦੀ ਢਿਲ ਸੀ ਕਿ ਇਕ ਰੁਹੇਲੇ ਸ੍ਰਦਾਰ ਨੇ ਦਿੱਲੀ ਉੱਤੇ ਹੱਲਾ ਕਰਕੇ ਬਾਦਸ਼ਾਹੀ ਮਹਿਲਾਂ ਨੂੰ ਲੁੱਟ ਲਿਆ ਅਤੇ ਬੁੱਢੇ ਨਿਰਬਲ ਸ਼ਾਹ ਆਲਮ ਦੀਆਂ ਅੱਖਾਂ ਕਢਵਾ ਸੁੱਟੀਆਂ। ਸਿੰਧੀਆ ਖ਼ਬਰ ਸੁਣਦਾ ਹੀ ਬਹੁਤ ਸਾਰੀ ਫ਼ੌਜ

ਲੈਕੇ ਦਿੱਲੀ ਨੂੰ ਮੁੜ ਆਇਆ ਅਤੇ ਇਸ ਨਿਰਦਈ ਰੁਹੇਲੇ ਨੂੰ ਪਾਰ ਬੁਲਾਇਆ। ਪਰ ਇਸ ਨਾਲ ਕੀ ਸ਼ਾਹ ਆਲਮ ਨੂੰ ਅੱਖਾਂ ਮਿਲ ਗਈਆਂ? ਇਸ ਤੋਂ ੨੦ ਵਰ੍ਹੇ ਮਗਰੋਂ ਅਰਥਾਤ ਸੰ:੧੮੦੩ ਈ: ਵਿਚ ਅੰਗ੍ਰੇਜ਼ਾਂ ਨੇ ਦਿੱਲੀ ਲੈ ਲਈ ਅਤੇ ਏਹ ਵੇਖਕੇ ਕਿ ਅੱਖਾਂ ਤੋਂ ਹੀਨ ਬੁਢੇਪੇ ਦਾ ਮਾਰਿਆ ਹੋਇਆ ਸ਼ਾਹ ਆਲਮ ਮਰ੍ਹਟਿਆਂ ਦੀ ਕੈਦ ਵਿੱਚ ਹੈ ਉਨ੍ਹਾਂ ਨੇ ਇਸਨੂੰ ਕੈਦੋਂ ਕਢਿਆ ਅਤੇ ਇਕ ਚੰਗੀ ਪਿਨਸ਼ਨ ਲਾਕੇ ਪੁਰਾਣੇ ਸ਼ਾਹੀ ਮਹਿਲਾਂ ਵਿਚ ਰਹਿਣ ਦੀ ਖੁਲ੍ਹ ਦੇ ਦਿੱਤੀ। ਇਸਤੋਂ ਪਿਛਲੇ ਮੁਗ਼ਲ ਬਾਦਸ਼ਾਹ ਅੰਗ੍ਰੇਜ਼ਾਂ ਦੀ ਪਿਨਸ਼ਨ ਉੱਤੇ ਗੁਜ਼ਾਰਾ ਕਰਦੇ ਰਹੇ। ਮੁਗ਼ਲ ਘਰਾਣੇ ਦਾ ਅੰਤਮ ਬਾਦਸ਼ਾਹ ਬਹਾਦਰ ਸ਼ਾਹ ਸੀ, ਜਿਸਨੇ ਸੰ:੧੮੫੭ਈ: ਦੇ ਗ਼ਦਰ ਵਿਚ ਹਿਸਾ ਲਿਆ। ਇਸਦੇ ਪੁਤ੍ਰ ਬੰਦੂਕਦੀ ਗੋਲੀ ਨਾਲ ਮਾਰੇ ਗਏ ਅਤੇ ਇਸਨੂੰ ਕੈਦ ਕਰਕੇ ਰੰਗੂਨ ਭੇਜਿਆ ਗਿਆ; ਜਿੱਥੋਂ ਕਾਲ ਭਗਵਾਨ ਨੇ ਹੀ ਆਕੇ ਉਸਨੂੰ ਛੁਟਕਾਰਾ ਦਿੱਤਾ।

—:o:—

## ੬੪—ਹੈਦਰ ਅਲੀ

[ਮੈਸੂਰ ਦਾ ਪਹਿਲਾ ਜੁੱਧ—ਸੰ: ੧੭੬੭ ਤੋਂ ੧੭੬੯ ਈ: ਤੀਕ]

੧—ਜਿਨ੍ਹੀਂ ਦਿਨੀ ਮਹੰਮਦ ਅਲੀ ਕਰਨਾਟਕ

ਦਾ ਨਵਾਬ ਬਣਿਆਂ ਉਨ੍ਹਾਂ ਦਿਨਾਂ ਵਿਚ ਹੀ ਇਕ ਮੁਸਲਮਾਨ ਸਿਪਾਹੀ ਹੈਦਰ ਅਲੀ ਨਾਮੇਂ ਜੋ ਸੰ:੧੭੦੨ ਈ: ਵਿਚ ਪੈਦਾ ਹੋਇਆ ਸੀ ਉੱਘਾ ਹੋਣ ਲੱਗਾ। ਏਹ ਲਿਖ ਪੜ੍ਹ ਨਹੀਂ ਸਕਦਾ ਸੀ, ਪਰ ਸੂਰ ਬੀਰ ਅਰ ਸੁਚੇਤ ਸੀ ਅਤੇ ਡਾਕੇ ਮਾਰਦਾ ਹੁੰਦਾ ਸੀ ॥

੨–ਥੋੜੇ ਚਿਰ ਵਿੱਚ ਹੀ ਉਸਦੇ ਨਾਲ ਹੋਰ ਆਦਮੀ ਰਲ ਗਏ। ਏਹ ਇਨ੍ਹਾਂ ਨੂੰ ਤਨਖ਼ਾਹ ਦੀ ਥਾਂ ਲੁੱਟ ਵਿੱਚੋਂ ਹਿੱਸਾ ਦਿੰਦਾ ਹੁੰਦਾ ਸੀ। ਪਿੰਡਾਂ ਵਾਲਿਆਂ ਦੀਆਂ ਗਊਆਂ, ਮਹੀਆਂ, ਬਲਦ, ਬੱਕਰੀਆਂ ਅਤੇ ਅਨਾਜ ਆਦਿਕ ਜੋ ਕੁਝ ਹੱਥ ਲਗਦਾ ਲੁੱਟ ਲੈ ਜਾਂਦਾ ਸੀ। ਹਰਿਕ ਸਿਪਾਹੀ ਜੋ ਕੁਝ ਲੁੱਟ ਕੇ ਲਿਆਉਂਦਾ ਸੀ ਉਸਦਾ ਅੱਧ ਆਪਣੇ ਆਗੂ ਹੈਦਰ ਅਲੀ ਨੂੰ ਦੇ ਦਿੰਦਾ ਸੀ ਅਤੇ ਅੱਧ ਆਪਣੇ ਕੋਲ ਰਖਦਾ ਸੀ ॥

੩–ਹੁੰਦੇ ਹੁੰਦੇ ਹੈਦਰ ਅਲੀ ਦਾ ਬਲ ਅਤੇ ਜੱਥਾ ਐਡਾ ਵਧ ਗਿਆ ਕਿ ਮੈਸੂਰ ਦੇ ਹਿੰਦੂ ਰਾਜੇ ਨੇ ਉਸਨੂੰ ਆਪਣੇ ਕੋਲ ਨੌਕਰ ਰੱਖ ਲਿਆ ਅਤੇ ਉਸਦੇ ਸਿਪਾਹੀਆਂ ਦੀ ਤਨਖਾਹ ਲਾ ਦਿਤੀ, ਇਥੇ ਓਹ ਐਡਾ ਵਧਿਆ ਕਿ ਮੈਸੂਰ ਦੀ ਫੌਜ ਦਾ ਸੈਨਾਪਤੀ ਬਣ ਗਿਆ। ਇਸ ਵੇਲੇ ਮੈਸੂਰ ਦਾ ਇਆਣਾ ਰਾਜਾ ਆਪਣੇ ਚਾਚੇ ਨਾਲ ਜੇਹੜਾ ਵਜ਼ੀਰ ਦਾ ਕੰਮ ਕਰਦਾ ਸੀ ਵਿਗੜ ਬੈਠਾ।

ਹੈਦਰ ਅਲੀ ਨੂੰ ਪੱਜ ਹੱਥ ਲੱਗ ਗਿਆ, ਉਸਨੇ ਰਾਜਾ ਵਲ ਹੋਕੇ ਵਜ਼ੀਰ ਨੂੰ ਹਾਰ ਦਿੱਤੀ, ਆਪ ਤਖਤ ਉੱਤੇ ਬੈਠ ਗਿਆ ਅਤੇ ਨਿੱਕੇ ਜਿਹੇ ਰਾਜੇ ਨੂੰ ਕੈਦ ਕਰ ਦਿਤਾ।

੪–ਦੱਖਣੀ ਹਿੰਦ ਦੇ ਹੋਰ ਰਾਜਿਆਂ ਨੇ ਜਦ ਵੇਖਿਆ ਕਿ ਹੈਦਰ ਅਲੀ ਦਾ ਬਲ ਅਤ ਦਿਲੇਰੀ ਵਧਦੀ ਜਾਂਦੀ ਹੈ ਤਾਂ ਉਨ੍ਹਾਂ ਵਿਚਾਰਿਆ ਕਿ ਇਸਦੇ ਵਾਧੇ ਨੂੰ ਰੋਕਣਾ ਚਾਹੀਦਾ ਹੈ। ਨਿਜ਼ਾਮ ਹੈਦਰਾਬਾਦ, ਮਰਹਟੇ ਅਤੇ ਅੰਗ੍ਰੇਜ਼ ਇਸ ਵਿਚਾਰ ਵਿਚ ਸ਼ਾਮਲ ਸਨ। ਅਜੇ ਤਕ ਹੈਦਰ ਅਲੀ ਨੇ ਅੰਗ੍ਰੇਜ਼ਾਂ ਨਾਲ ਤਾਂ ਲੜਾਈ ਨਹੀਂ ਕੀਤੀ ਸੀ, ਪਰ ਕਰਨਾਟਕ ਦੇ ਨਵਾਬ ਦੇ ਕਈ ਕਿਲੇ ਅਤੇ ਸ਼ਹਿਰ ਖੋਹ ਲਏ ਸਨ। ਅੰਗ੍ਰੇਜ਼ ਕਰਨਾਟਕ ਦੇ ਨਵਾਬ ਦੇ ਸਹੈਤੀ ਸਨ। ਹਦਰ ਅਲੀ ਨੇ ਨਿਜ਼ਾਮ ਹੈਦਰਾਬਾਦ ਉੱਤੇ ਧਾਵਾ ਕੀਤਾ। ਨਿਜ਼ਾਮ ਭੀ ਅੰਗ੍ਰੇਜ਼ਾਂ ਦਾ ਮਿਤ੍ਰ ਸੀ, ਇਸ ਲਈ ਮਦਰਾਸ ਦਾ ਗਵਰਨਰ ਹੈਦਰ ਅਲੀ ਦੇ ਟਾਕਰੇ ਉੱਤੇ ਨਿਜ਼ਾਮ ਅਤੇ ਮਰਹਟਿਆਂ ਨਾਲ ਹੋਕੇ ਲੜਿਆ ਅਰ ਕੁਝ ਫੌਜ ਨਿਜ਼ਾਮ ਦੀ ਸਹੈਤਾ ਲਈ ਘੱਲੀ। ਅੰਗ੍ਰੇਜ਼ੀ ਫੌਜ ਨਿਜ਼ਾਮ ਦੀ ਫੌਜ ਦੇ ਨਾਲ ਮੈਸੂਰ ਵਿਚ ਦਾਖਲ ਹੋਈ ਅਤੇ ਬੰਗਲੋਰ ਪੁਰ ਕਬਜ਼ਾ ਕਰ ਲਿਆ॥

੫–ਹੈਦਰ ਅਲੀ ਐਡਾ ਇਵਾਣਾ ਨਹੀਂ ਸੀ

ਕਿ ਇੱਕੋ ਵਾਰ ਤਿੰਨਾਂ ਨਾਲ ਲੜਨ ਲਗ ਪੈਂਦਾ, ਇਸ ਲਈ ਉਸਨੇ ਮਰਹੱਟਿਆਂ ਨੂੰ ਤੋੜ ਲਿਆ ਅਤੇ ਇਕ ਭਾਰੀ ਰਕਮ ਦੇਕੇ ਉਨ੍ਹਾਂ ਨੂੰ ਮੋੜ ਦਿਤਾ॥

੬–ਫੇਰ ਨਿਜ਼ਾਮ ਵਲ ਚਿੱਠੀਆਂ ਲਿਖੀਆਂ ਕਿ ਜੇਕਰ ਆਪ ਮੇਰੇ ਨਾਲ ਰਲ ਜਾਓਗੇ ਤਾਂ ਸਾਰਾ ਕਰਨਾਟਕ ਛੁਤੇ ਕਰ ਦੇਵਾਂਗਾ। ਨਿਜ਼ਾਮ ਹੈਦਰਾਬਾਦ ਇਸ ਝਾਂਸੇ ਵਿਚ ਆ ਗਿਆ। ਹੁਣ ਅਗਲੇ ਦਿਨ ਕਰਨੈਲ ਸਮਿੱਥ, ਜੇਹੜਾ ਅੰਗ੍ਰੇਜ਼ੀ ਫੌਜ ਦਾ ਕਮਾਨੀਅਰ ਸੀ, ਕੀ ਵੇਖਦਾ ਹੈ ਕਿ ਨਿਜ਼ਾਮ ਦੀ ਫੌਜ ਜਿਸਦੀ ਸਹੈਤਾ ਲਈ ਓਹ ਮਦਰਾਸ ਤੋਂ ਚੱਲਕੇ ਐਨੀ ਦੂਰ ਆਇਆ ਸੀ ਓਹੋ ਹੀ ਹੈਦਰ ਅਲੀ ਦੀ ਫੌਜ ਨਾਲ ਰਲਕੇ ਉਸ ਉੱਤੇ ਧਾਵਾ ਕਰਨ ਨੂੰ ਤਿਆਰ ਹੈ॥

੭–ਕਰਨੈਲ ਸਮਿਥ ਬੰਗਲੌਰ ਤੋਂ ਹਟਕੇ ਮਦਰਾਸ ਚਲਾ ਗਿਆ। ਹੈਦਰ ਅਲੀ ੭੦ ਹਜ਼ਾਰ ਫੌਜ ਨਾਲ ਉਸਦੇ ਪਿੱਛੇ ਗਿਆ। ਅੰਗ੍ਰੇਜ਼ 'ਚਾਂਦ ਗਾਓਂ" ਦੇ ਦਰੇ ਵਿਚ ਸਨ, ਜਿੱਥੋਂ ਦੀ ਕਰਨਾਟਕ ਨੂੰ ਰਾਹ ਜਾਂਦਾ ਹੈ, ਕਿ ਹੈਦਰ ਅਲੀ ਉਨ੍ਹਾਂ ਤੇ ਆ ਪਿਆ, ਪਰ ਉਸਨੂੰ ਹਾਰ ਹੋਈ ਅਤੇ ਉਸਦੀ ਬਹੁਤ ਸਾਰੀ ਫੌਜ ਮਾਰੀ ਗਈ। ਹੈਦਰ ਅਲੀ ਨੇ ਅਜੇ ਭੀ ਕਰਨੈਲ ਸਮਿਥ ਦਾ ਪਿੱਛਾ ਨਾ ਛੱਡਿਆ। ਤਰਨਾਮਲੀ ਉੱਤੇ ਬੜੀ ਭਾਰੀ ਲੜਾਈ ਹੋਈ, ਹੈਦਰ ਅਲੀ ਦੀ ਭਲੀ ਪ੍ਰਕਾਰ ਗਤ ਬਣੀ ਅਤੇ




ਕਰਨਾਟਕ

ਓਹ ਨੱਸ ਗਿਆ॥

੭-ਹੁਣ ਨਿਜ਼ਾਮ ਨੇ ਭੀ ਹੈਦਰ ਅਲੀ ਦਾ ਸਾਥ ਛੱਡ ਦਿੱਤਾ। ਤੁਰਤ ਹੈਦਰਾਬਾਦ ਚਲਿਆ ਗਿਆ ਅਤੇ ਅੰਗ੍ਰੇਜ਼ਾਂ ਨਾਲ ਸੁਲਹ ਕਰ ਲਈ॥

੯-ਇਸਤੋਂ ਇਕ ਵਰ੍ਹਾ ਮਗਰੋਂ ਹੈਦਰ ਅਲੀ ਨਾਲ ਹੌਲੀ ੨ ਲੜਾਈ ਹੁੰਦੀ ਰਹੀ। ਫੌਜਾਂ ਇਧਰ ਉਧਰ ਕੂਚ ਕਰਦੀਆਂ ਦਿਸਦੀਆਂ ਸਨ, ਪਰ ਹੈਦਰ ਅਲੀ ਦੂਜੀ ਲੜਾਈ ਦੇ ਖਤਰੇ ਵਿਚ ਪੈਣਾ ਨਹੀਂ ਚਾਹੁੰਦਾ ਸੀ। ਅੰਤ ਇਕ ਭਾਰੀ ਫੌਜ ਲੈਕੇ ਫੁਰਤੀ ਨਾਲ ਮਦਰਾਸ ਅੱਪੜਿਆ ਅਤੇ ਉਥੋਂ ਦੇ ਗਵਰਨਰ ਨਾਲ ਸੁਲਹ ਕਰਨੀ ਚਾਹੀ॥

੧੦-ਗਵਰਨਰ ਦੇ ਪਾਸ ਲੜਾਈ ਲਈ ਰੁਪਯਾ ਨਹੀਂ ਸੀ, ਓਹ ਜਾਣਦਾ ਸੀ ਕਿ ਜੇ ਕੰਪਨੀ ਦਾ ਸਾਰਾ ਨਫਾ ਲੜਾਈ ਵਿਚ ਲੱਗ ਗਿਆ ਤਾਂ ਕੰਪਨੀ ਖੁਸ਼ ਨਹੀਂ ਹੋਵੇਗੀ। ਇਸਦੇ ਪਾਸ ਐਨਾਂ ਭੀ ਅਵਸਰ ਨਹੀਂ ਸੀ ਕਿ ਬੰਬਈ ਅਥਵਾ ਬੰਗਾਲੇ ਦੇ ਗਵਰਨਰਾਂ ਨੂੰ ਲਿਖਕੇ ਉਨ੍ਹਾਂ ਦੀ ਰਾਇ ਲੈ ਸਕਦਾ, ਕਿਉਂਕਿ ਹੈਦਰ ਅਲੀ ਆਖਦਾ ਸੀ ਕਿ ਮੈਨੂੰ ਹੁਣੇ ਉੱਤ੍ਰ ਦਿਓ, ਇਸ ਵਾਸਤੇ ਗਵਰਨਰ ਨੇ ਹੈਦਰ ਅਲੀ ਨਾਲ ਸੁਲਹ ਕਰ ਲਈ ਅਤੇ ਏਹ ਕਰਾਰ ਹੋਇਆ ਕਿ ਜੋ ਇਲਾਕਾ ਦੋਹਾਂ ਧਿਰਾਂ ਨੇ ਫਤੇ ਕੀਤਾ ਹੈ ਪ੍ਰਸਪਰ ਮੋੜ ਦਿੱਤਾ ਜਾਵੇ ਅਤੇ ਜੇ ਦੋਹਾਂ ਧਿਰਾਂ ਵਿਚੋਂ ਕਿਸੇ

ਉਤੇ ਭੀ ਕੋਈ ਵੈਰੀ ਧਾਵਾ ਕਰੇ ਤਾਂ ਦੂਸੀ ਧਿਰ ਉਸਦੀ ਸਹੈਤਾ ਕਰੇ ॥

—:o:—

## ੬੫—ਵਾਰਨ ਹੇਸਟਿੰਗਜ਼-ਕ੍ਲਾਈਵ ਦੇ ਮਗਰੋਂ ਬੰਗਾਲੇ ਦਾ ਗਵਰਨਰ

[ਸੰ: ੧੭੭੨ ਤੋਂ ੧੭੭੪ ਈ: ਤੀਕ]

੧-ਉੱਤੇ ਵਰਨਨ ਹੋ ਚੁਕਿਆ ਹੈ ਕਿ ਬੰਗਾਲੇ ਵਿੱਚ ਨਜ਼ਮੁੱਦੌਲਾ ਦਾ ਰਾਜ ਪ੍ਰਬੰਧ ਚੰਗਾ ਨਹੀਂ ਸੀ, ਇਸ ਲਈ ਕ੍ਲਾਈਵ ਨੇ ਉਸਦੀ ਥਾਂ ਮੀਰ ਜਾਫ਼ਰ ਦੇ ਇਕ ਪੁੱਤ੍ਰ ਨੂੰ ਨਵਾਬ ਅਸਥਾਪਨ ਕੀਤਾ। ਇਸਦੇ ਦੋ ਨਾਇਬ ਸਨ, ਇਕ ਬੰਗਾਲੇ ਵਿੱਚ ਦੂਜਾ ਬਿਹਾਰ ਵਿੱਚ। ਇਹ ਮਸੂਲ ਆਦਿਕ ਇਕੱਠਾ ਕਰਕੇ ਬੰਗਾਲੇ ਦੇ ਗਵਰਨਰ ਨੂੰ ਦੇ ਦਿੰਦੇ ਸਨ। ਓਹ ਇਨ੍ਹਾਂ ਨੂੰ ਅਤੇ ਇਨ੍ਹਾਂ ਦੇ ਨੌਕਰਾਂ ਨੂੰ ਬੱਧੀਆਂ ਤਨਖਾਹਾਂ ਦਿੰਦਾ ਸੀ। ਅਫ਼ਗ਼ਾਨਾਂ ਅਤੇ ਮਰਹਟਿਆਂ ਕੋਲੋਂ ਬੰਗਾਲ ਨੂੰ ਬਚਾਣ ਲਈ ਇਕ ਅੰਗ੍ਰੇਜ਼ੀ ਫੌਜ ਭੀ ਰਹਿੰਦੀ ਸੀ ॥

੨-ਸੱਤ ਵਰ੍ਹੇ ਅਰਥਾਤ ਸੰ: ੧੭੬੫ ਤੋਂ ੧੭੭੨ ਈ: ਤੀਕ ਇਹ ਦੋਹਰਾ ਰਾਜ ਪ੍ਰਬੰਧ ਰਿਹਾ (ਕੁਛ ਪ੍ਰਬੰਧ ਅੰਗ੍ਰੇਜ਼ਾਂ ਦੇ ਹੱਥ ਵਿੱਚ ਸੀ ਅਤੇ ਕੁਛ ਦੇਸੀਆਂ ਦੇ ਹੱਥ ਵਿੱਚ), ਪਰ ਇਸ ਤਰਾਂ ਦੋਹਰਾ ਪ੍ਰਬੰਧ ਚਲ ਨਾਂ ਸਕਿਆ। ਦੇਸੀਆਂ ਦਾ ਪ੍ਰਬੰਧ ਬਹੁਤ

ਖਰਾਬ ਸੀ, ਨਵਾਬ ਦੇ ਅਫਸਰਾਂ ਨੂੰ ਹਰ ਵੇਲੇ ਡਰ ਰਹਿੰਦਾ ਸੀ ਕਿ ਮਤਾਂ ਕੋਈ ਹਟਾ ਦੇਵੇ, ਇਸੇ ਕਾਰਨ ਹਰ ਇਕ ਨੌਕਰ ਦੂਜਿਆਂ ਨੂੰ ਧੋਖਾ ਦੇਣਾ ਅਤੇ ਅਪਣਾ ਘਰ ਭਰਨਾ ਚਾਹੁੰਦਾ ਸੀ। ਜੱਜ ਅਤੇ ਮੁਨਸਫ ਹਰ ਥਾਂ ਵੱਢੀ ਖਾਂਦੇ ਸਨ, ਕੋਈ ਸਰਕਾਰੀ ਨੌਕਰ ਆਪਣੀ ਤਨਖ਼ਾਹ ਉੱਤੇ ਸੰਤੋਖ ਨਹੀਂ ਕਰਦਾ ਸੀ,ਸਗੋਂ ਇਸ ਵਿਚਾਰ ਵਿਚ ਰਹਿੰਦਾ ਸੀ ਕਿ ਕਿਵੇਂ ਪ੍ਰਜਾ ਨੂੰ ਲੁੱਟ ਪੁੱਟ ਕੇ ਆਪ ਧਨਾਢ ਬਣ ਜਾਵੇ। ਸਾਰੇ ਅਮਲੇ ਵਾਲੇ ਮੁਸਲਮਾਨ ਸਨ ਜਿਨ੍ਹਾਂ ਨੂੰ ਨਵਾਬ ਨੀਯਤ ਕਰਦਾ ਹੁੰਦਾ ਸੀ॥

੩-ਇਸ ਉੱਤੇ ਇਕ ਹੋਰ ਬਿਪਤਾ ਪਈ, ਅਰਥਾਤ ਸੰ: ੧੭੬੯ ਈ: ਵਿਚ ਬੰਗਾਲੇ ਵਿਚ ਕਾਲ ਪੈ ਗਿਆ, ਜਿਸ ਨਾਲ ਬੰਗਾਲੇ ਦੀ ਵੱਸੋਂ ਦਾ ਤੀਜਾ ਹਿੱਸਾ ਉੱਡ ਗਿਆ। ਜਦ ਫਸਲਾਂ ਹੀ ਨਾਂ ਹੋਈਆਂ ਤਾਂ ਪ੍ਰਜਾ ਮਸੂਲ ਕਿਥੋਂ ਦਿੰਦੀ॥

੪-ਬੰਗਾਲੇ ਦੇ ਪ੍ਰਬੰਧ ਦੇ ਸੁਧਾਰ ਲਈ ਇਕ ਸਿਆਣੇ ਆਦਮੀ ਦੀ ਲੋੜ ਸੀ ਤੇ ਈਸ੍ਟ ਇੰਡੀਆ ਕੰਪਨੀ ਦੇ ਪਾਸ ਇਸ ਵੇਲੇ ਇਕ ਅਜਿਹਾ ਆਦਮੀ ਸੀ ਭੀ ਜੇਹੜਾ ਇਸ ਕੰਮ ਲਈ ਪੂਰੀ ੨ ਯੋਗਤਾ ਰਖਦਾ ਸੀ, ਇਸ ਦਾ ਨਾਉਂ ਮਿ: ਵਾਰ੍ਨ ਹੇਸ-ਟਿੰਗਜ਼ ਸੀ। ਏਹ ਸੰ: ੧੭੫੦ ਈ: ਵਿਚ ਇਕ ਸਾਧਾਰਨ ਮੁਨਸ਼ੀ ਬਣਕੇ ਕਲਕੱਤੇ ਆਇਆ ਸੀ ਅਤੇ ਵਧਦਾ ਵਧਦਾ ਕੰਪਨੀ ਦੀ ਨੌਕਰੀ ਵਿਚ

ਸਭ ਤੋਂ ਉੱਚੀ ਪਦਵੀ ਤੇ ਪਹੁੰਚ ਗਿਆ ਸੀ। ਏਹ ਕੁਾਈਵ ਦੇ ਭਰੋਸੇ ਵਾਲੇ ਅਤੇ ਚੁਣਵੇਂ ਔਹਦੇਦਾਰਾਂ ਵਿੱਚੋਂ ਸੀ। ਜਿਹਾ ਹਿੰਦੁਸਤਾਨ ਅਤੇ ਇਸਦੇ ਵਸਨੀਕਾਂ ਦਾ ਏਹ ਜਾਣੂੰ ਸੀ ਹੋਰ ਕੋਈ ਨਹੀਂ ਸੀ॥

੫--ਸਭ ਤੋਂ ਪਹਿਲਾਂ ਇਸਨੇ ਬੰਗਾਲੇ ਦੇ ਦੋਹਰੇ ਰਾਜ ਪ੍ਰਬੰਧ ਦਾ ਬਾਨ੍ਹਣੂ ਬੰਨ੍ਹਿਆਂ। ਦੇਸੀ ਨਵਾਬ ਅਤੇ ਨਾਇਬ ਹਟਾ ਦਿਤੇ, ਬੰਗਾਲੇ ਅਤੇ ਬਿਹਾਰ ਦੇ ਹਰ ਜ਼ਿਲੇ ਵਿਚ ਇਕ ਕਲਕਟਰ ਨੀਯਤ ਕੀਤਾ, ਜੇਹੜਾ ਜੱਜੀ ਕਾ ਕੰਮ ਭੀ ਕਰਦਾ ਸੀ। ਕਲਕਟਰਾਂ ਨੂੰ ਸਹਾਇਤਾ ਦੇਣ ਲਈ ਹਿੰਦੂ ਪੰਡਤ ਅਤੇ ਮੁਸਲਮਾਨ ਕਾਜ਼ੀ ਨੀਯਤ ਕਰ ਦਿਤੇ ਜੇਹੜੇ ਕਲਕਟਰ ਨੂੰ ਧਰਮ ਸ਼ਾਸਤ੍ਰ ਅਥਵਾ ਮਹੰਦਮੀ ਸ਼ਰ੍ਹਾ ਸਮਝਾਉਂਦੇ ਸਨ। ਕਨੂੰਨ ਅਤੇ ਮ੍ਰਯਾਦਾ ਦਾ ਇਕ ਸੰਖੇਪ ਤੇ ਸੂਧਾ ਸਾਧਾ ਸੰਫਾ ਤਯਾਰ ਕੀਤਾ ਗਿਆ ਤਾਂ ਜੋ ਹਰ ਇਕ ਆਦਮੀ ਕਨੂੰਨ ਤੋਂ ਜਾਣੂੰ ਹੋ ਜਾਵੇ। ਬਹੁਤ ਸਾਰੇ ਮਸੂਲ ਹਟਾ ਦਿੱਤੇ ਅਤੇ ਜੇਹੜੇ ਥੋੜੇ ਜੇਹੇ ਰਹਿ ਗਏ ਉਨ੍ਹਾਂ ਦੇ ਤਾਰਨ ਦਾ ਇਕ ਸਰਲ ਢੰਗ ਅਤੇ ਸਮਾਂ ਨੀਯਤ ਹੋਗਿਆ। ਹੁਣ ਦੇਸੀ ਅਮਲੇ ਵਾਲੇ ਤਾਂ ਵਿੱਚ ਰਹੇ ਹੀ ਨਾਂ, ਜੇਹੜੇ ਰੁਪਯਾ ਖਾ ਜਾਂਦੇ, ਇਸ ਲਈ ਕੰਪਨੀ ਦੀ ਆਮਦਨ ਭੀ ਅੱਗੇ ਨਾਲੋਂ ਵਧ ਗਈ॥

੬—ਏਹ ਓਹ ਸਮਾਂ ਸੀ ਜਦ ਸ਼ਾਹ ਆਲਮ

ਅੰਗ੍ਰੇਜ਼ਾਂ ਦੀ ਰੱਖਯਾ ਵਿੱਚੋਂ ਨਿਕਲ ਕੇ ਸਿੰਧੀਆ ਦੇ ਬੁਲਾਉਣ ਪੁਰ ਦਿੱਲੀ ਚਲਿਆ ਆਇਆ ਸੀ। ਸਿੰਧੀਆ ਨੇ ਜਦ ਸ਼ਾਹ ਆਲਮ ਦੇ ਨਾਉਂ ਤੇ ੨੫ ਲੱਖ ਰੁਪੱਯਾ ਵਰ੍ਹੇ ਦਾ ਵਜ਼ੀਫਾ ਮੰਗਿਆ ਤਾਂ ਗਵਰਨਰ ਹੇਸਟਿੰਗਜ਼ ਨੇ ਝੱਟ ਵਜ਼ੀਫ਼ਾ ਬੰਦ ਕਰ ਦਿੱਤਾ ਅਰ ਲਿਖ ਦਿੱਤਾ ਕਿ ਵਜ਼ੀਫ਼ਾ ਸ਼ਾਹ ਆਲਮ ਲਈ ਸੀ ਤੇ ਓਹ ਹੁਣ ਸਾਡੇ ਕੋਲੋਂ ਚਲਾ ਗਿਆ ਹੈ, ਇਸ ਲਈ ਵਜ਼ੀਫ਼ੇ ਦਾ ਕੋਈ ਹੱਕ ਨਹੀਂ, ਮਰਹਟੇ ਸਾਡੇ ਕੋਲੋਂ ਵਜ਼ੀਫ਼ਾ ਨਹੀਂ ਮੰਗ ਸਕਦੇ। ਏਹ ਭੀ ਕੰਪਨੀ ਨੂੰ ੨੫ ਲੱਖ ਵਰ੍ਹੇ ਦੀ ਬੱਚਤ ਹੋ ਗਈ॥

੭–ਉੱਤੇ ਵਰਨਨ ਹੋ ਚੁਕਿਆ ਹੈ ਕਿ ਗੰਗਾ ਜਮਨਾ ਦੇ ਦੁਆਬੇ ਵਿੱਚ ਅਲਾਹਬਾਦ ਦਾ ਜ਼ਿਲਾ ਸ਼ਾਹ ਆਲਮ ਨੂੰ ਦਿੱਤਾ ਗਿਆ ਸੀ। ਮਰਹੱਟਿਆਂ ਕੋਲ ਜਾਣ ਕਰਕੇ ਓਹ ਭੀ ਸ਼ਾਹ ਆਲਮ ਦੇ ਹੱਥੋਂ ਨਿਕਲ ਗਿਆ। ਹੇਸਟਿੰਗਜ਼ ਨੇ ਏਹ ਜ਼ਿਲਾ ੫੦ ਲੱਖ ਰੁਪਯੇ ਦੇ ਬਦਲੇ ਸ਼ੁਜਾਉੱਦੌਲਾ ਅੱਵਧ ਦੇ ਨਵਾਬ ਨੂੰ ਦੇ ਦਿੱਤਾ॥

੯–ਇਸ ਤੋਂ ਥੋੜ੍ਹਾ ਚਿਰ ਪਿੱਛੋਂ ਸ਼ੁਜਾਉੱਦੌਲਾ ਨੇ ਰੁਹੇਲਿਆਂ ਨਾਲ ਲੜਾਈ ਕੀਤੀ। ਏਹ ਅਫ-ਗ਼ਾਨ ਸਨ ਜੇਹੜੇ ਕੁਝ ਵਰ੍ਹੇ ਹੋਏ ਅੱਵਧ ਦੇ ਉੱਤ੍ਰ ਪੱਛਮ ਅਰਥਾਤ ਰੁਹੇਲਖੰਡ ਵਿੱਚ ਵੱਸੇ ਹੋਏ ਸਨ। ਏਹ ਗੁਸੈਲੇ ਅਤੇ ਨਿਰਦਈ ਸਨ, ਹਿੰਦੂਆਂ ਨੂੰ ਅਤੇ ਅੱਵਧ ਦੇ ਨਵਾਬ ਨੂੰ ਭੀ ਬੜਾ ਦੁਖ ਦਿੰਦੇ

ਸਨ। ਨਵਾਬ ਨੇ ਹੇਸਟਿੰਗਜ਼ ਨੂੰ ਲਿਖਿਆ ਕਿ ਆਪ ਰੁਹੇਲਿਆਂ ਦੇ ਟਾਕਰੇ ਤੇ ਫੌਜ ਨਾਲ ਮੇਰੀ ਸਹੈਤਾ ਕਰੋ। ਉਸਨੇ ਇਸ ਸਹੈਤਾ ਦੇ ਬਦਲੇ ੪੦ ਲੱਖ ਰੁਪੱਯਾ ਦਿੱਤਾ। ਰੁਹੇਲਿਆਂ ਨੂੰ ਹਾਰ ਹੋਈ ਅਤੇ ਓਹ ਨੱਸ ਗਏ ਅਰ ਸਾਰੇ ਦੇਸ ਵਿੱਚ ਸੁਖ ਚੈਨ ਹੋ ਗਿਆ। ਪੁਰਾਤਨ ਰੁਹੇਲੇ ਹਾਕਮ ਦਾ ਪੁੱਤ੍ਰ ਨਵਾਬ ਬਣਾਇਆ ਗਿਆ ਅਤੇ ਉਸਦੀ ਸੰਤਾਨ ਅੱਜ ਤੀਕ ਰਾਮਪੁਰ ਵਿੱਚ ਹਕੂਮਤ ਕਰਦੀ ਹੈ।ਅਫ਼-ਗ਼ਾਨ ਸਿਪਾਹੀ ਅਮਨ ਚਨ ਨਾਲ ਦੇਸ ਦੇ ਕਈ ਹਿੱਸਿਆਂ ਵਿੱਚ ਵੱਸਕੇ ਖੇਤੀ ਬਾੜੀ ਕਰਨ ਲਗ ਪਏ॥

—:o:—

## ੬੬—ਵਾਰਨ ਹੇਸਟਿੰਗਜ਼
## ਪੈਹਲਾ ਗਵਰਨਰ ਜਨਰਲ

[ ਸੰ: ੧੭੭੪ ਤੋਂ ੧੭੮੫ ਈ: ਤੀਕ ]

੧—ਹੇਸਟਿੰਗਜ਼ ਦੇ ਬੰਗਾਲੇ ਦਾ ਗਵਰਨਰ ਹੋਣ ਤੋਂ ਦੋ ਵਰ੍ਹੇ ਮਗਰੋਂ ਈਸ੍ਟ ਇੰਡੀਆ ਕੰਪਨੀ ਦੇ ਪ੍ਰਬੰਧ ਵਿੱਚ ਇੱਕ ਵੱਡੀ ਸਾਰੀ ਬਦਲੀ ਹੋਈ, ਅਰਥਾਤ ਅੰਗ੍ਰੇਜ਼ੀ ਰਾਜ ਨੇ ਇਕ ਕਨੂਨ ਬਣਾਇਆ ਜਿਸਦਾ ਨਾਉਂ ਰੇਗੂਲੇਟਿੰਗ ਐਕਟ ਸੀ। ਇਸ ਨਾਲ ਬੰਗਾਲੇ ਦਾ 'ਗਵਰਨਰ' ਸਾਰੇ ਬ੍ਰਿਟਿਸ਼ ਇੰਡੀਆ ਦਾ 'ਗਵਰਨਰ ਜਨਰਲ' ਹੋਇਆ ਅਤੇ ਇਸਨੂੰ ਨੀਯਤ ਕਰਨ ਦਾ ਅਧਿਕਾਰ ਕੰਪਨੀ

ਦੇ ਹੱਥੋਂ ਨਿਕਲਕੇ ਇੰਗਲੈਂਡ ਦੇ ਮੁਖ ਮੰਤ੍ਰੀ ਦੇ ਹੱਥ ਵਿੱਚ ਆ ਗਿਆ। ਇਕ ਵੱਡੀ ਅਦਾਲਤ ਭੀ ਕਲਕੱਤ ਵਿੱਚ ਅਸਥਾਪਨ ਕੀਤੀ ਗਈ, ਜਿਸ ਦੇ ਜੱਜ ਅੰਗ੍ਰੇਜ਼ੀ ਰਾਜ ਵੱਲੋਂ ਨੀਯਤ ਹੋਕੇ ਵਲੈਤੋਂ ਆਉਂਦੇ ਸਨ॥

੨-ਗਵਰਨਰ ਜਨਰਲ ਦੀ ਸਹਾਇਤਾ ਲਈ ੪ ਮੈਂਬਰਾਂ ਦੀ ਕੌਂਸਲ ਬਣੀ। ਇਸਦੇ ਮੈਂਬਰ ਭੀ ਅੰਗ੍ਰੇਜ਼ੀ ਰਾਜ ਵੱਲੋਂ ਨੀਯਤ ਹੁੰਦੇ ਸਨ॥

੩-ਹੁਣ ਤੀਕ ਈਸ੍ਟ ਇੰਡੀਆ ਕੰਪਨੀ ਨੇ ਹਿੰਦੁਸਤਾਨ ਵਿੱਚ ਜੋ ਜੀ ਚਾਹਿਆ ਕੀਤਾ, ਅੰਗ੍ਰੇਜ਼ੀ ਰਾਜ ਨੇ ਉਸ ਵਿੱਚ ਕੋਈ ਰੋਕ ਟੋਕ ਨਹੀਂ ਕੀਤੀ ਸੀ, ਇਸ ਲਈ ਕਿ ਕੰਪਨੀ ਕੇਵਲ ਇੱਕ ਬਪਾਰੀ ਕੰਪਨੀ ਸੀ। ਪਰ ਹੁਣ ਕੰਪਨੀ ਰਾਜ ਕਰਨ ਲੱਗ ਪਈ ਸੀ ਤੇ ਭਾਰਤ ਭੂਮੀ ਦੇ ਵੱਡੇ ਵੱਡੇ ਇਲਾਕੇ ਇਸਦੇ ਹੱਥ ਵਿੱਚ ਆ ਗਏ ਸਨ। ਦੇਸੀ ਰਾਜਿਆਂ ਅਤੇ ਨਵਾਬਾਂ ਨਾਲ ਸੁਲਹ ਅਤੇ ਜੰਗ ਕਰਨ ਲਗ ਪਈ ਸੀ। ਇਸ ਵਾਸਤੇ ਯੋਗ ਸਮਝਿਆ ਗਿਆ ਕਿ ਇੰਗਲੈਂਡ ਦੀ ਗਵਰਨਮਿੰਟ ਨੂੰ ਕੰਪਨੀ ਉੱਤੇ ਕੁਛ ਵਸੀਕਾਰ ਭੀ ਦਿੱਤੇ ਜਾਣ।

੪-ਗਵਰਨਰ ਜਨਰਲ ਅਤੇ ਉਸਦੀ ਕੌਂਸਲ ਨੂੰ ਮਦਰਾਸ ਅਤੇ ਬੰਬਈ ਦੇ ਗਵਰਨਰਾਂ ਦੇ ਉੱਤੇ ਵਸੀਕਾਰ ਸੀ ਕਿ ਇਸਦੀ ਇੱਛਾ ਤੋਂ ਬਿਨਾਂ ਲੜਾਈ ਅਥਵਾ ਸੁਲਹ ਨਾਂ ਕਰਨ । ਇਸ ਤੋਂ ਪਹਿਲਾਂ

ਹਰ ਗਵਰਨਰ ਅਪਣੀ ਮਰਜ਼ੀ ਦਾ ਮਾਲਕ ਸੀ ਤੇ ਜੋ ਜੀ ਆਉਂਦਾ ਸੋ ਕਰਦਾ ਸੀ ਅਰ ਕੇਵਲ ਅਪਣੇ ਹੀ ਹਾਤੇ ਦੇ ਹਾਨ ਲਾਭ ਦਾ ਧਿਆਨ ਰੱਖਦਾ ਹੁੰਦਾ ਸੀ। ਪਰ ਹੁਣ ਇਸ ਗੱਲ ਦੀ ਲੋੜ ਪਈ ਕਿ ਸਾਰੇ ਅੰਗ੍ਰੇਜ਼ਾਂ ਦੇ ਮਿੱਤ੍ਰ ਇੱਕੋ ਹੋਣ ਅਰ ਇਸੇ ਤਰਾਂ ਜੇ ਲੜਾਈ ਦਾ ਅਵਸਰ ਆ ਬਣੇ ਤਾਂ ਭੀ ਸਾਰੇ ਅੰਗ੍ਰੇਜ਼ ਰਲਕੇ ਵੈਰੀ ਨਾਲ ਲੜਨ।

੫—ਜਦ ਹੇਸਟਿੰਗਜ਼ ਇਕੱਲਾ ਗਵਰਨਰ ਸੀ, ਸਭ ਕੰਮ ਚੰਗੀਤਰਾਂ ਹੁੰਦਾ ਰਿਹਾ, ਪਰ ਜਦ ਨਵੇਂ ਨਿਯਮਾਂ ਅਨੁਸਾਰ ਕੌਂਸਲ ਦੇ ਮੈਂਬਰ ਨੀਯਤ ਹੋਕੇ ਆਏ ਤਾਂ ਚੌਂਹ ਵਿੱਚੋਂ ਤਿੰਨ ਹਰ ਗੱਲ ਵਿੱਚ ਇਸਦੇ ਉਲਟ ਚੱਲਣ ਲੱਗ ਪਏ । ਇਹ ਮੈਂਬਰ ਨਵੇਂ ਵਲੈਤੋਂ ਆਏ ਸਨ, ਹਿੰਦੁਸਤਾਨ ਦੇ ਹਾਲ ਤੋਂ ਜਾਣੂ ਨਹੀਂ ਸਨ। ਵਾਰਨ ਹੇਸਟਿੰਗਜ਼ ਨਿੱਕੀਆਂ ਨਿੱਕੀਆਂ ਗੱਲਾਂ ਸਮਝਦਾ ਸੀ । ਫ਼੍ਰਾਂਸਿਸ ਜੇਹੜਾ ਵਾਰਨ ਹੇਸਟਿੰਗਜ਼ ਨਾਲ ਈਰਖਾ ਰੱਖਦਾ ਸੀ ਅਤੇ ਇਸਨੂੰ ਕਢਵਾਕੇ ਆਪ ਗਵਰਨਰ ਜਨਰਲ ਬਣਨਾ ਚਾਹੁੰਦਾ ਸੀ ਇਨ੍ਹਾਂ ਦਾ ਮੋਹਰੀ ਸੀ।

੬—ਕਲਕੱਤੇ ਆਉਂਦੇ ਸਾਰ ਹੀ ਫ੍ਰਾਂਸਿਸ ਨੇ ਇੱਕ ਬੰਗਾਲੀ ਬ੍ਰਾਹਮਣ ਨੰਦ ਕੁਮਾਰ ਅਥਵਾ ਰਾਜਾ ਨੰਦ ਕੁਮਾਰ ਨਾਮੇ ਨੂੰ ਭੜਕਾਇਆ, ਅਤੇ ਉਸਨੇ ਗਵਰਨਰ ਜਨਰਲ ਉੱਤੇ ਝੂਠੀਆਂ ਤੁਹਮਤਾਂ ਥੱਪ ਦਿੱਤੀਆਂ। ਨੰਦ ਕੁਮਾਰ ਹੇਸਟਿੰਗਜ਼ ਨੂੰ ਵੇਖਕੇ

ਸੜਦਾ ਸੀ, ਕਿਉਂਕਿ ਦੋਹਰੇ ਰਾਜ ਪ੍ਰਬੰਧ ਸਮੇਂ ਏਹ ਭੀ ਕਿਸੇ ਪਦਵੀ ਪੁਰ ਸੀ ਅਰ ਵਾਰ੍ਨ ਹੇਸ੍ਟਿੰਗਜ਼ ਨੇ ਇਸਦੇ ਕੰਮ ਵਿੱਚ ਭੀ ਦੂਸ਼ਨ ਕੱਢੇ ਸਨ। ਜਿਸ ਸਮੇਂ ਨੰਦ ਕੁਮਾਰ ਨੇ ਹੇਸਟਿੰਗਜ਼ ਉੱਤੇ ਝੂਠੀਆਂ ਊਜਾਂ ਥੱਪੀਆਂ ਹੋਈਆਂ ਸਨ ਨੰਦ ਕੁਮਾਰ ਉੱਤੇ ਜਾਲ ਸਾਖੀ ਦਾ ਮੁਕੱਦਮਾ ਬਣ ਗਿਆ, ਅਪ੍ਰਾਧ ਸਿੱਧ ਹੋ ਗਿਆ ਅਤੇ ਉਸਨੂੰ ਫਾਹੇ ਦਿਤਾ ਗਿਆ। ਛੇ ਸੱਤ ਵਰ੍ਹੇ ਫ੍ਰਾਂਸਿਸ ਹੇਸਟਿੰਗਜ਼ ਦਾ ਵਿਰੋਧੀ ਰਿਹਾ, ਇਸਦੇ ਪਿਛੋਂ ਵਲੈਤ ਨੂੰ ਤੁਰ ਗਿਆ। ਇਸਦੇ ਮਗਰੋਂ ਕੌਂਸਿਲ ਵਿਚ ਵਾਰ੍ਨ ਹੇਸਟਿੰਗਜ਼ ਦਾ ਕਿਸੇ ਨੇ ਵਿਰੋਧ ਨਾ ਕੀਤਾ॥

੭-ਵਾਰ੍ਨ ਹੇਸਟਿੰਗਜ਼ ਦੇ ਸਮੇਂ ਵਿਚ ਦੋ ਲੜਾਈਆਂ ਹੋਈਆਂ, ਪਹਿਲੀ ਮਰਹਟਿਆਂ ਨਾਲ ਅਤੇ ਦੂਜੀ ਹੈਦਰ ਅਲੀ ਨਾਲ।

-:o:-

## ੬੭-ਮ੍ਰਹਟਿਆਂ ਦੀ ਪੈਹਲੀ ਲੜਾਈ

[ਸੰ: ੧੭੭੯ ਤੋਂ ੧੭੯੨ ਈ: ਤੀਕ]

੧-ਸੰ: ੧੭੭੨ ਵਿੱਚ ਮਰਹਟਿਆਂ ਦੇ ਚੌਥੇ ਪੇਸ਼ਵਾ ਮਾਧੋ ਰਾਉ ਦਾ ਦੇਹਾਂਤ ਹਇਆ ਤੇ ਓਸੇ ਵਰ੍ਹੇ ਵਾਰ੍ਨ ਹੇਸਟਿੰਗਜ਼ ਬੰਗਾਲੇ ਦਾ ਗਵਰਨਰ ਬਣਿਆ। ਮਾਧੋ ਰਾਉ ਦਾ ਕੋਈ ਪੁੱਤ੍ਰ ਨਹੀਂ ਸੀ, ਇਸ ਲਈ ਇਸ ਗੱਲ ਤ ਬੜਾ ਝਗੜਾ ਹੋਇਆ

ਕਿ ਮਾਧੋ ਰਾਉ ਦੇ ਪਿਛੋਂ ਕੌਣ ਪੇਸ਼ਵਾ ਬਣੇਂ। ਪਹਿਲਾਂ ਇਸਦਾ ਨਿੱਕਾ ਭਰਾ ਪੇਸ਼ਵਾ ਬਣਿਆਂ, ਪਰ ਓਹ ਥੋੜੇ ਚਿਰ ਪਿਛੋਂ ਕਤਲ ਹੋਗਿਆ ਅਤੇ ਉਸਦਾ ਚਾਚਾ ਰਘੋਬਾ ਅਥਵਾ ਰਘੁਨਾਥ ਰਾਉ ਪੇਸ਼ਵਾ ਬਣ ਬੈਠਾ। ਹੋਰ ਮਰਹਟੇ ਸਰਦਾਰਾਂ ਨੇ ਨਾਂ ਮੰਨਿਆਂ, ਇਸ ਵਾਸਤੇ ਉਸਨੇ ਬੰਬਈ ਦੇ ਗਵਰਨਰ ਪਾਸ ਸਹੈਤਾ ਲਈ ਬੇਨਤੀ ਕੀਤੀ॥

੨–ਬੰਬਈ ਦੇ ਗਵਰਨਰ ਨੇ ਸੂਰਤ ਵਿਚ ਸੰ: ੧੭੭੫ ਈ: ਵਿਚ ਪ੍ਰਤੱਗਜ਼ਾ ਪੱਤ੍ਰ ਲਿਖਾ ਲਿਆ ਕਿ ਜੇਹੜੀ ਅੰਗ੍ਰੇਜ਼ੀ ਫੌਜ ਰਘੋਬਾ ਦੀ ਸਹੈਤਾ ਲਈ ਘੱਲੀ ਜਾਵੇ ਰਘੋਬਾ ਉਸਦਾ ਖ਼ਰਚ ਦੇਵੇ ਅਤੇ ਸਾਲਸੱਟ ਅਰ ਬਸੀਨ ਦੇ ਦੋਵੇਂ ਟਾਪੂ ਜੇਹੜੇ ਬੰਬਈ ਦੇ ਕੋਲ ਹੀ ਹਨ ਅਤੇ ਜੇਹੜੇ ਹੁਣ ਬੰਬਈ ਦਾ ਇਕ ਹਿੱਸਾ ਹਨ ਅੰਗ੍ਰੇਜ਼ਾਂ ਨੂੰ ਦਿੱਤੇ ਜਾਣ। ਅੰਗ੍ਰੇਜ਼ਾਂ ਨੇ ਕਈ ਵੇਰ ਇਸ ਤੋਂ ਪਹਿਲਾਂ ਪੇਸ਼ਵਾ ਨੂੰ ਮੁੱਲ ਦੇਕੇ ਏਹ ਟਾਪੂ ਖ੍ਰੀਦਣੇ ਚਾਹੇ ਸਨ, ਪਰ ਉਸਨੇ ਮੰਨਿਆਂ ਨਹੀਂ ਸੀ॥

੩–ਬੰਬਈ ਦੇ ਗਵਰਨਰ ਨੂੰ ਚਾਹੀਦਾ ਸੀ ਕਿ ਨਵੇਂ ਕਨੂਨਦੇ ਅਨੁਸਾਰ ਇਸ ਪ੍ਰਤੱਗਜ਼ਾ ਪੱਤ੍ਰ ਲਈ ਸ੍ਰਕਾਰ ਹਿੰਦ ਦੀ ਪ੍ਰਵਾਨਗੀ ਲੈ ਲੈਂਦਾ, ਪਰ ਉਸਨੇ ਇਸਤਰਾਂ ਨਾਂ ਕੀਤਾ ਅਰ ਸਿੱਧਾ ਇੰਗਲੈਂਡ ਵਿਚ ਕੰਪਨੀ ਨੂੰ ਲਿਖ ਘੱਲਿਆ ਕਿ ਬੰਬਈ ਦੀ ਗਵਰਨਮਿੰਟ ਨੇ ਇਸ ਪ੍ਰਕਾਰ ਦਾ ਪ੍ਰਤੱਗਜ਼ਾ ਪੱਤ੍ਰ ਲਿਖਿਆ

ਲਿਆ ਹੈ। ਕੁਛ ਚਿਰ ਮਗਰੋਂ ਸ੍ਰਕਾਰ ਹਿੰਦ ਨੂੰ ਖ਼ਬਰ ਹੋਈ, ਉਸ ਨੇ ਏਹ ਪ੍ਰਤੱਗਜਾ ਪੱਤ੍ਰ ਪ੍ਰਵਾਨ ਕਰਨੋਂ ਨਾਂਹ ਕੀਤੀ, ਸਗੋਂ ਸੰ: ੧੭੭੬ ਈ: ਵਿਚ ਪਰੰਧਰ ਪੁਰ ਪੇਸ਼ਵਾ ਦੇ ਵੈਰੀਆਂ ਕੋਲੋਂ, ਜਿਨ੍ਹਾਂ ਦਾ ਆਗ ਨਾਨਾ ਫ਼ਰਨਵੀਸ ਸੀ. ਇਕ ਹੋਰ ਪ੍ਰਤੱਗਜਾਂ ਪੱਤ੍ਰ ਲਿਖਾ ਲਿਆ। ਨਾਨਾ ਫ਼ਰਨਵੀਸ ਨੇ ਭੀ ਸਾਲਸੱਟ ਦੇਣ ਦਾ ਕਰਾਰ ਕਰ ਲਿਆ। ਇਚਰ ਭਾਈਂ ਕੰਪਨੀ ਨੂੰ ਸੂਰਤ ਦੇ ਪ੍ਰਤੱਗਜਾ ਪੱਤ੍ਰ ਦੀ ਖ਼ਬਰ ਅੱਪੜ ਚੁੱਕੀ ਸੀ, ਏਹ ਸਾਲਸੱਟ ਅਤੇ ਬਸੀਨ ਦੇ ਮਿਲ ਜਾਣ ਪੁਰ ਬਹੁਤ ਪ੍ਰਸੰਨ ਹੋਈ ਅਰ ਪ੍ਰਤੱਗਜਾ ਪੱਤ੍ਰ ਨੂੰ ਪ੍ਰਵਾਨਗੀ ਦੇ ਦਿੱਤੀ॥

੪–ਹੁਣ ਸ੍ਰਕਾਰ ਹਿੰਦ ਅਤੇ ਸ੍ਰਕਾਰ ਬੰਬਈ ਦਾ ਧਰਮ ਹੋ ਗਿਆ ਕਿ ਰਘੋਬਾ ਦੇ ਪ੍ਰਤੱਗਜਾ ਪੱਤ੍ਰ ਅਨੁਸਾਰ ਕਾਰਰਵਾਈ ਕੀਤੀ ਜਾਵੇ। ਬੰਬਈ ਦੀ ਫ਼ੌਜ ਰਘੋਬਾ ਨੂੰ ਪੂਨੇ ਪਹੁਚਾਉਣ ਲਈ ਤੁਰੀ, ਪਰ ਰਾਹ ਵਿਚ ਸਿੰਧੀਆ ਦੇ ਅਧੀਨ ਮਰਹਟੇ ਸਰਦਾਰਾਂ ਦੇ ਜੱਥੇ ਨਾਲ ਟਾਕਰਾ ਹੋ ਪਿਆ ਅਤੇ ਪਿਛਾਹਾਂ ਹਟਣਾ ਪਿਆ। ਓਧਰ ਕਪਤਾਨ ਪੋਫ਼ਮ ਜੇਹੜਾ ਇਕ ਸੂਰਬੀਰ ਅਫ਼ਸਰ ਵਾਰ੍ਨ ਹੇਸ-ਟਿੰਗਜ਼ ਨੇ ਕਲਕੱਤਿਓਂ ਘੱਲਿਆ ਸੀ, ਸਿੰਧੀਆ ਦੀ ਰਾਜਧਾਨੀ ਗਵਾਲੀਅਰ ਅੱਪੜਿਆ ਅਤੇ ਗਵਾਲੀਅਰ ਦਾ ਕਿਲਾ ਲੈ ਲਿਆ। ਇਚਰ ਤਕ ਮਰਹਟਿਆਂ ਅਤੇ ਹੈਦਰ ਅਲੀ ਦੇ ਵਿਚ ਅੰਗ੍ਰੇਜ਼ਾਂ

ਦੇ ਵਿਰੁੱਧ ਸੁਲਹ ਹੋ ਗਈ ਅਤੇ ਹੈਦਰਅਲੀ ਨੇ ਕਰਨਾਟਕ ਉੱਤੇ ਧਾਵਾ ਕਰ ਦਿੱਤਾ, ਪਰ ਸੰ: ੧੭੮੨ ਈ: ਵਿਚ ਹੈਦਰ ਅਲੀ ਮਰ ਗਿਆ ਅਰ ਨਾਨਾ ਫੜਨਵੀਸ ਦੇ ਧੜੇ ਦੇ ਮਰਹਟਿਆਂ ਨੇ ਇਹ ਖਬਰ ਸੁਣਦੇ ਸਾਰ ਸੁਲਹ ਕਰ ਲਈ। ਸੰ: ੧੭੮੨ ਈ: ਵਿਚ ਸਲਬਈ ਵਿਚ ਸੁਲਹ ਨਾਵਾਂ ਲਿਖਿਆ ਗਿਆ ਅਰ ਏਹ ਕੌਲ ਕਰਾਰ ਹੋਏ ਕਿ ਨਾਂ ਅੰਗ੍ਰੇਜ਼ ਮਰਹਟਿਆਂ ਦੇ ਵੈਰੀਆਂ ਨੂੰ ਅਤੇ ਨਾਂ ਮਰਹਟੇ ਅੰਗ੍ਰੇਜ਼ਾਂ ਦੇ ਵੈਰੀਆਂ ਨੂੰ ਸਹੈਤਾ ਦੇਣ, ਸਾਲਸੱਟ ਅਤੇ ਬਸੀਨ ਅੰਗ੍ਰੇਜ਼ਾਂ ਕੋਲ ਰਹਿਣ ਅਰ ਰਘੋਬਾ ਦੀ ਪਿਨਸ਼ਨ ਲੱਗ ਗਈ॥

—:o:—

## ੬੮—ਮੈਸੂਰ ਦੀ ਦੂਜੀ ਲੜਾਈ

[ਸੰ: ੧੭੯੦ ਤੋਂ ੧੭੯੪ ਈ: ਤੀਕ]

੧—ਦਸ ਵਰਿਹਾਂ ਤੀਕ ਹੈਦਰਅਲੀ ਨੇ ਅੰਗ੍ਰੇਜ਼ਾਂ ਨਾਲ ਰਾਜ਼ੀਨਾਵਾਂ ਰੱਖਿਆ। ਇਸ ਸਮੇਂ ਵਿਚ ਉਸਦਾ ਬਲ ਵਧਦਾ ਗਿਆ। ਇਸ ਨੇ ਮੈਸੂਰ, ਮਾਲਾਬਾਰ ਅਤੇ ਕਨੜਾ ਦੇ ਸਾਰੇ ਪਾਲੀਗਾਰ ਤੇ ਰਾਜੇ ਅਧੀਨ ਕਰ ਲਏ। ਇਸਦੇ ਪਾਸ ਬਹੁਤ ਸਾਰੀ ਫ਼ਰੰਗੀਆਂ ਦੀ ਸਿਖਾਈ ਹੋਈ ਫ਼ੌਜ ਸੀ, ਇਕ ਸੌ ਤੋਪਾਂ ਅਤੇ ਚਾਰ ਸੌ ਫ੍ਰਾਂਸੀ ਸਿਪਾਹੀ ਸਨ॥

੨—ਏਹ ਜਾਣਦਾ ਸੀ ਕਿ ਅੰਗ੍ਰੇਜ਼ ਮਰਹਟਿਆਂ

ਨਾਲ ਜੁੱਧ ਵਿਚ ਜੁੱਟੇ ਹੋਏ ਹਨ, ਇਸ ਲਈ ਮਦਰਾਸ ਦਾ ਫ਼ਤੇ ਕਰਨਾ ਸੌਖਾ ਹੋਵੇਗਾ । ਇਸਨੇ ਚੋਰੀ ੨ ਨਿਜ਼ਾਮ ਅਤੇ ਮਰਹਟਿਆਂ ਨੂੰ ਲਿਖਿਆ ਕਿ ਅੰਗ੍ਰੇਜ਼ਾਂ ਦੇ ਕੱਢਣ ਵਿਚ ਮੇਰੀ ਸਹੈਤਾ ਕਰੋ। ਇਸ ਦੇ ਮਗਰੋਂ ਇੱਕ ਲੱਖ ਫ਼ੌਜ ਲੈਕੇ ਹਨੇਰੀ ਵਾਂਗ ਕਰਨਾਟਕ ਉੱਤੇ ਆ ਪਿਆ, ਕ੍ਰਿਸ਼ਨਾਂ ਨਦੀ ਤੋਂ ਲੈਕੇ ਕਾਵੇਰੀ ਨਦੀ ਤਕ ਸਾਰੇ ਦੇਸ ਨੂੰ ਲਿਤਾੜ ਮਾਰਿਆ, ਪਿੰਡਾਂ ਨੂੰ ਅੱਗ ਲਾ ਦਿੱਤੀ, ਪਸ ਖੋਹਕੇ ਲੈ ਗਿਆ, ਆਦਮੀ ਵੱਢ ਸੁੱਟੇ, ਅਤੇ ਇਸਤ੍ਰੀਆਂ ਬੱਚਿਆਂ ਨੂੰ ਬੰਦੀ ਵਿੱਚ ਪਾਕੇ ਲੈ ਗਿਆ। ਹੈਦਰ-ਅਲੀ ਦੇ ਇਸ ਧੱਕੇ ਨਾਲ ਅਜਿਹਾ ਕਾਲ ਪਿਆ ਕਿ ੫੦ ਵਰਿਹਾਂ ਤੀਕ ਲੋਕਾਂ ਨੇ ਇਸ ਦੇ ਗੀਤ ਗਾਵੇਂ ਅਤੇ ਇਸ ਦੀ ਕਥਾ ਤੋਰੀ ਰੱਖੀ ।

੩-ਮਦਰਾਸ ਦਾ ਗਵਰਨਰ ਲੜਾਈ ਵਾਸਤੇ ਤਿਆਰ ਨਹੀਂ ਸੀ । ਜੇਹੜੇ ਸਿਪਾਹੀ ਸਨ ਓਹ ਨਿੱਕੀਆਂ ੨ ਟੋਲੀਆਂ ਕਰਕੇ ਸਾਰੇ ਦੇਸਵਿੱਚ ਵੰਡੇ ਹੋਏ ਸਨ। ਕਰਨੈਲ ਬੇਲੀ ਇਕ ਨਿੱਕੀ ਜੇਹੀ ਫ਼ੌਜ ਲੈਕੇ ਉੱਤ੍ਰੀ ਸਰਕਾਰ ਵੱਲੋਂ ਮਦਰਾਸ ਦੀ ਸਹੈਤਾ ਲਈ ਆ ਰਿਹਾ ਸੀ ਕਿ ਝੱਟ ਪਾਲੀ ਲੋਰ ਦੇ ਪਾਸ ਹੈਦਰ ਅਲੀ ਨੇ ਉਸ ਤੇ ਹੱਲਾ ਕੀਤਾ । ਕਰਨੈਲ ਬੇਲੀ ਬੁੱਢਾ ਅਤੇ ਨਿਰਬਲ ਸੀ, ਨਾਂ ਤਾਂ ਕ੍ਲਾਈਵ ਜਿਹਾ ਦਲੇਰ ਸੀ ਅਤੇ ਨਾਂ ਹੀ ਉਜਿਹਾ ਛੋਹਲਾ। ਇਸ ਨੇ ਵਿਚਾਰਿਆ ਕਿ ਮੇਰੇ ਸਿਪਾਹੀ ਗਿਣਤੀ

ਵਿਚ ਥੋੜੇ ਹਨ, ਹੈਦਰ ਅਲੀ ਦੇ ਟਾਕਰੇ ਲਈ ਬਥੇਰੇ ਨਹੀਂ ਹਨ। ਸਿਪਾਹੀ ਲੜਨਾ ਲੋਚਦੇ ਸਨ, ਫਿਰ ਭੀ ਇਸਨੇ ਮੂਰਖਤਾ ਨਾਲ ਹੈਦਰ ਅਲੀ ਦੀ ਗੱਲ ਮੰਨ ਲਈ। ਹੈਦਰ ਅਲੀ ਨੇ ਆਖਿਆ ਕਿ ਜੇ ਤੁਹਾਡ ਸਿਪਾਹੀ ਹਥਿਆਰ ਸੁੱਟ ਦੇਣ ਮੈਂ ਉਨ੍ਹਾਂ ਦੀਆਂ ਜਾਨਾਂ ਬਖਸ਼ ਦੇਵਾਂਗਾ। ਕਰਨੈਲ ਨੇ ਹੁਕਮ ਦਿੱਤਾ ਕਿ ਸਿਪਾਹੀ ਅਪਣੇ ੨ ਹਥਿਆਰ ਰੱਖ ਦੇਣ। ਬੱਸ ਜਦ ਉਨ੍ਹਾਂ ਹਥਿਆਰ ਸੁੱਟ ਦਿੱਤੇ ਤਾਂ ਕੀਹਦਾ ਬਚਨ ਤੇ ਕਿਨ੍ਹੇਂ ਪਾਲਣਾ ! ਬਾਹਲਿਆਂ ਨੂੰ ਤਾਂ ਹੈਦਰਅਲੀ ਨੇ ਬੇਤਰਸੀ ਨਾਲ ਕਤਲ ਕਰ ਸੁਟਿਆ ਅਤੇ ਕੁਛ ਕੈਦੀ ਬਣਾਕੇ ਮੈਸੂਰ ਘੱਲ ਦਿੱਤੇ। ਇੱਕ ਨਿੱਕੀ ਜੇਹੀ ਫ਼ੌਜ ਕਰਨੈਲ ਬਰਥ੍ਵੇਟ ਨਾਲ ਆ ਰਹੀ ਸੀ, ਉਨ੍ਹਾਂ ਦਾ ਭੀ ਇਹੋ ਹਾਲ ਹੋਇਆ।

੪–ਪਰ ਸਰ ਆਇਰਕੂਟ, ਜਿਸ ਨੇ ਵਿੰਦਵਾਸ਼ ਦੀ ਲੜਾਈ ਜਿੱਤੀ ਸੀ, ਨਵੀਂ ਫੌਜ ਲੈਕੇ ਬੰਗਾਲੇ ਤੋਂ ਆ ਰਿਹਾ ਸੀ। ਏਹ ਸੰ: ੧੭੮੧ ਈ: ਵਿਚ 'ਪੋਰਟੋ ਨੋਵੋ' ਉੱਤੇ ਹੈਦਰ ਅਲੀ ਦੇ ਟਾਕਰੇ ਵਿਚ ਆਇਆ ਅਰ ਉਸਦੀ ਸਾਰੀ ਫੌਜ ਨੂੰ ਹਾਰ ਦਿੱਤੀ। ਫਿਰ ਪਾਲੀ ਲੋਰ ਦੇ ਓਸੇ ਥਾਂ ਉੱਤੇ ਹਾਰ ਦਿਤੀ ਜਿੱਥੇ ਪਹਿਲੇ ਵਰ੍ਹੇ ਕਰਨੈਲ ਬਲੀ ਦੀ ਫੌਜ ਕਤਲ ਹੋ ਚੁਕੀ ਸੀ। ਫਿਰ ਸੋਲਨ ਗੜ੍ਹ ਉੱਤੇ ਤੀਜੀ ਹਾਰ ਦਿੱਤੀ ਅਰ ਅਗਲੇ ਵਰ੍ਹੇ ਆਰਨੀ ਅਸਥਾਨ ਪੁਰ ਇੱਕ ਹੋਰ ਹਾਰ ਦਿੱਤੀ।

੫-ਇਸਤੋਂ ਥੋੜ੍ਹਾ ਚਿਰ ਮਗਰੋਂ ਹੈਦਰ ਅਲੀ ਮਰ ਗਿਆ। ਅੰਗ੍ਰੇਜ਼ਾਂ ਨੇ ਉਸਦੇ ਪੁਤ੍ਰ ਟੀਪੂ ਸੁਲਤਾਨ ਨਾਲ ਮੰਗਲੌਰ ਤੇ ਸੰ: ੧੭੮੪ ਵਿੱਚ ਸੁਲਹ ਕਰ ਲਈ, ਦੋਹਾਂ ਧਿਰਾਂ ਨੇ ਜੇਹੜੇ ਸ਼ਹਿਰ ਅਥਵਾ ਇਲਾਕੇ ਫਤੇ ਕੀਤੇ ਸਨ ਮੋੜ ਦਿੱਤੇ ਅਤੇ ਅੰਗ੍ਰੇਜ਼ਾਂ ਦੇ ਆਦਮੀ ਜੇਹੜੇ ਮੈਸੂਰ ਵਿੱਚ ਕੈਦ ਸਨ ਛੱਡ ਦਿਤੇ ਗਏ।

—:o:—

## ੬੯-ਪ੍ਰਬੰਧਕ ਕੌਂਸਲ

[ਸੰ: ੧੭੮੪ ਈ:]

੧-ਹੈਦਰ ਅਲੀ ਅਤੇ ਮਰਹਟਿਆਂ ਨਾਲ ਲੜਾਈ ਕਰਨ ਵਿੱਚ ਅੰਗ੍ਰੇਜ਼ਾਂ ਦਾ ਬਹੁਤ ਰੁਪਯਾ ਲੱਗਾ ਸੀ, ਇਸ ਲਈ ਏਹ ਜ਼ੁਰਰੀ ਸੀ ਕਿ ਹੇਸਟਿੰਗਜ਼ ਕਿਤੋਂ ਨਾਂ ਕਿਤੋਂ ਰੁਪਯਾ ਪੈਦਾ ਕਰਦਾ। ਕਰਨਾਟਕ ਦੀ ਰੱਖਿਆ ਲਈ ਹੈਦਰ ਅਲੀ ਨਾਲ ਲੜਾਈ ਕੀਤੀ ਗਈ ਸੀ ਪਰ ਮੁਹੰਮਦ ਅਲੀ ਕਰਨਾਟਕ ਦਾ ਨਵਾਬ ਇਕ ਪੈਸਾ ਤਕ ਭੀ ਦੇ ਨਹੀਂ ਸਕਦਾ ਸੀ। ਵੈਰੀ ਨੇ ਦੇਸ ਉਜਾੜ ਦਿਤਾ ਸੀ ਅਤੇ ਕਾਲ ਪਿਆ ਹੋਇਆ ਸੀ। ਇਸ ਦਸ਼ਾ ਵਿਚ ਪ੍ਰਜਾ ਮਸੂਲ ਅਤੇ ਮਾਮਲਾ ਕਿੱਥੋਂ ਦਿੰਦੀ?

੨-ਜਦ ਮਦਰਾਸ ਵਿਚ ਕਿਤੋਂ ਰੁਪਯਾ ਨਾਂ ਮਿਲਿਆ ਤਾਂ ਹੇਸਟਿੰਗਜ਼ ਨੇ ਸ਼ੁਜਾਉੱਦੌਲਾ ਦੇ

ਪੋਤ੍ਰ ਅੱਵਧ ਦੇ ਨਵਾਬ ਨੂੰ ਆਖਿਆ ਕਿ ਜੇਹੜਾ ਕੰਪਨੀ ਦਾ ਰੁਪਯਾ ਤੇਰੇ ਵੱਲ ਨਿਕਲਦਾ ਹੈ ਓਹ ਦੇਹ । ਉਸਨੇ ਉੱਤ੍ਰ ਦਿਤਾ ਕਿ ਜੇਹੜਾ ਰੁਪਯਾ ਮੇਰਾ ਪਿਤਾ ਛੱਡ ਗਿਆ ਸੀ ਓਹ ਬੇਗਮਾਂ ਨੇ ਅਰਥਾਤ ਮੇਰੀ ਮਾਤਾ ਅਤੇ ਦਾਦੀ ਨੇ ਦਬਾ ਲਿਆ ਹੈ, ਮੈਨੂੰ ਆਗਯਾ ਦਿੱਤੀ ਜਾਵੇ ਕਿ ਉਨ੍ਹਾਂ ਕੋਲੋਂ ਰੁਪਯਾ ਲੈ ਲਵਾਂ। ਹੇਸਟਿੰਗਜ਼ ਨੇ ਖੁੱਲ੍ਹ ਦੇ ਦਿਤੀ ਤੇ ਨਵਾਬ ਨੇ ਰੁਪਯਾ ਕੱਢਣ ਲਈ ਬੇਗਮਾਂ ਅਤੇ ਉਨ੍ਹਾਂ ਦੇ ਨੌਕਰਾਂ ਉੱਤੇ ਐਡੀ ਸਖਤੀ ਕੀਤੀ ਜੋ ਕਥਨ ਤੋਂ ਬਾਹਰ ਹੈ। ਹੇਸਟਿੰਗਜ਼ ਦਾ ਇਸ ਵਿਚ ਕੁਝ ਦੋਸ਼ ਨਹੀਂ ਸੀ, ਪਰ ਉਸਦੇ ਪੁਰਾਣੇ ਮਿਤ੍ਰ ਫ੍ਰਾਂਸਿਸ ਨੇ ਆਖਿਆ ਕਿ ਏਹ ਸਭ ਇਸੇ ਦਾ ਦੋਸ਼ ਹੈ ॥

੩–ਫੇਰ ਹੇਸਟਿੰਗਜ਼ ਨੇ ਬਨਾਰਸ ਦੇ ਰਾਜੇ ਚੇਤ ਸਿੰਘ ਨੂੰ ਆਖਿਆ ਕਿ ਕੰਪਨੀ ਨੂੰ ਕੁਝ ਰੁਪਯਾ ਦਿਓ। ਏਹ ਅੰਗ੍ਰੇਜ਼ਾਂ ਦੀ ਸਹੈਤਾ ਨਾਲ ਗੱਦੀ ਉੱਤੇ ਬੈਠਾ ਸੀ ਅਤੇ ਉਨ੍ਹਾਂ ਦੀ ਈਨ ਭਰਦਾ ਸੀ। ਇਸਦਾ ਧਰਮ ਸੀ ਕਿ ਲੜਾਈ ਵਿਚ ਉਨ੍ਹਾਂ ਦੀ ਸਹੈਤਾ ਕਰਦਾ, ਕਿਉਂਕਿ ਅੰਗ੍ਰੇਜ਼ਾਂ ਦੇ ਵੈਰੀ ਇਸਦੇ ਵੈਰੀ ਸਨ ਅਤੇ ਜੇਕਰ ਅੰਗ੍ਰੇਜ਼ ਸਹੈਤਾ ਨਾਂ ਕਰਦੇ ਤਾਂ ਮਰਹਟੇ ਉਸਦਾ ਇਲਾਕਾ ਖੋਹ ਲੈਂਦੇ ਅਥਵਾ ਚੌਥ ਲੈਂਦੇ। ਚੇਤ ਸਿੰਘ ਬੜਾ ਧਨਾਢ ਸੀ, ਫਿਰ ਭੀ ਉਸਨੇ ਕੰਪਨੀ ਦੀ ਸਹੈਤਾ ਕਰਨੋਂ ਨਾਂਹ ਕੀਤੀ। ਹੇਸਟਿੰਗਜ਼ ਆਪ ਬਨਾਰਸ ਅੱਪੜਿਆ ਤਾਂ ਜੁ ਚੇਤ

ਸਿੰਹ ਤੋਂ ਰੁਪਯਾ ਲਵੇ, ਅਤੇ ਚੇਤ ਸਿੰਹ ਨੂੰ ਗੱਦੀਓਂ ਉਤਾਰਕੇ ਉਸਦਾ ਪੁਤ੍ਰ ਗੱਦੀ ਉੱਤੇ ਬਿਠਾ ਦਿਤਾ। ਇਸ ਗੱਲ ਵਿਚ ਭੀ ਮਿਸਟਰ ਫ੍ਰਾਂਸਿਸ ਇਹੋ ਆਖਦਾ ਸੀ ਕਿ ਹੇਸਟਿੰਗਜ਼ ਦਾ ਦੋਸ਼ ਹੈ ਅਤੇ ਉਸਨੇ ਧੱਕਾ ਕੀਤਾ ਹੈ॥

੪–ਮਿਸਟਰ ਫ੍ਰਾਂਸਿਸ ਇੰਗਲੈਂਡ ਅੱਪੜਿਆ ਅਤੇ ਈਸਟ ਇੰਡੀਆ ਕੰਪਨੀ ਪਾਸ ਵਾਰਨ ਹੇਸ-ਟਿੰਗਜ਼ ਦੀ ਸ਼ਿਕੈਤ ਲਾਈ। ਕੰਪਨੀ ਦੇ ਕਾਰਜ ਸਾਧਕਾਂ (ਡਾਇਰੈਕਟਰਾਂ) ਨੇ ਮਿਸਟਰ ਫ੍ਰਾਂਸਸ ਦਾ ਆਖਾ ਸੱਚ ਮੰਨਕੇ ਗਵਰਨਰ ਜਰਨਲ ਉੱਤੇ ਭਾਰੀ ਅਪ੍ਰਾਧ ਥੱਪਿਆ। ਵਾਰ੍ਨ ਹੇਸਟਿੰਗਜ਼ ਅਸਤੀਫ਼ਾ ਦੇਕੇ ਵਲੈਤ ਨੂੰ ਟੁਰ ਗਿਆ ਅਤੇ ਓਥੇ ਪਾਰਲੀਮੈਂਟ ਵਿਚ ਇਸਦਾ ਮੁਕੱਦਮਾਂ ਪੇਸ਼ ਹੋਇਆ ਸੱਤਾਂ ਵਰਿਹਾਂ ਤੀਕ ਮੁਕੱਦਮਾਂ ਹੁੰਦਾ ਰਿਹਾ, ਪਰ ਅੰਤ ਨੂੰ ਵਾਰ੍ਨ ਹੇਸਟਿੰਗਜ਼ ਹਰਿੱਕ ਦੂਸ਼ਨ ਤੋਂ ਬਰੀ ਕੀਤਾ ਗਿਆ॥

੫–ਇਧਰ ਤਕ ਇੰਗਲੈਂਡ ਦੇ ਮੁਖਮੰਤ੍ਰੀ ਮਿਸਟਰ ਪਿੱਟ ਨੇ ਇਕ ਨਵਾਂ ਕਨੂਨ ਪਾਸ ਕਰਾਇਆ, ਜਿਸ ਨੂੰ 'ਪਿੱਟ ਦਾ ਇੰਡੀਆ ਬਿੱਲ' ਆਖਦੇ ਹਨ॥

੬–ਇਸ ਕਨੂਨ ਨਾਲ ਇਕ ਪ੍ਰਬੰਧਕ ਕੌਂਸਲ ਅਸਥਾਪਨ ਕੀਤੀ ਗਈ, ਜਿਸਦੇ ਛੇ ਮੈਂਬਰ ਸਨ। ਇਸ ਕੌਂਸਲ ਦਾ ਏਹ ਕੰਮ ਸੀ ਕਿ ਹਿੰਦ ਦੇ ਰਾਜ ਦੀਆਂ ਵਾਗਾਂ ਅਪਣੇ ਹੱਥ ਵਿਚ ਰੱਖੇ, ਪਾਰਲੀਮੈਂਟ

ਦੀ ਆਗਿਆ ਬਿਨਾਂ ਕਿਸੇ ਰਾਜੇ ਅਥਵਾ ਰਈਸ ਨਾਲ ਸੁਲਹ ਅਥਵਾ ਲੜਾਈ ਨਾਂ ਕੀਤੀ ਜਾਵੇ। ਸ: ੧੭੭੪ ਈ: ਤੋਂ ਈਸ੍ਟ ਇੰਡੀਆ ਕੰਪਨੀ ਦੀ ਥਾਂ ਇਸੇ ਪ੍ਰਬੰਧਕ ਕੌਂਸਲ ਦੇ ਹਥ ਵਿਚ ਹਿੰਦੁਸਤਾਨ ਦਾ ਰਾਜ ਪ੍ਰਬੰਧ ਰਿਹਾ॥

—:o:—

## ੭੦—ਲਾਰਡ ਕਾਰਨ ਵਾਲਿਸ, ਦੂਜਾ ਗਵਰਨਰ ਜਨਰਲ

[ਸੰ: ੧੭੮੬ ਤੋਂ ੧੭੯੩ ਈ: ਤੀਕ]

੧—ਦੂਜਾ ਗਵਰਨਰ ਜਨਰਲ ਲਾਰਡ ਕਾਰਨ-ਵਾਲਿਸ ਇਕ ਅਮੀਰ ਆਦਮੀ ਸੀ ਜੇਹੜਾ ਕਦੇ ਪਹਿਲਾਂ ਹਿੰਦੁਸਤਾਨ ਵਿਚ ਨਹੀਂ ਰਿਹਾ ਸੀ। ਇਸਨੂੰ ਛੇਤੀ ਹੀ ਮੈਸੂਰ ਨਾਲ ਲੜਾਈ ਨਜਿੱਠਣੀ ਪਈ॥

੨—ਟੀਪੂ ਸੁਲਤਾਨ ਨੂੰ ਰਾਜ ਕਰਦਿਆਂ ੯ ਵਰੇ ਹੋ ਗਏ ਸਨ। ਇਸ ਸਮੇਂ ਵਿਚ ਉਸਨੇ ਮਾਲਾਬਾਰ ਕੂਰਗ ਅਤੇ ਮੈਸੂਰ ਦੇ ਆਲੇ ਦੁਆਲੇ ਦੇ ਕੁਝ ਹੋਰ ਇਲਾਕੇ ਫ਼ਤੇ ਕਰ ਲਏ ਸਨ। ਓਹ ਫਤੇ ਅਤੇ ਥਿਜੇ ਦੇ ਮੱਦ ਵਿਚ ਮੱਤਾ ਹੋਇਆ ਏਹ ਸਮਝਦਾ ਸੀ ਕਿ ਮੇਰੇ ਸਮਾਨ ਹਿੰਦੁਸਤਾਨ ਵਿਚ ਕੋਈ ਬਾਦ-ਸ਼ਾਹ ਨਹੀਂ ਹੈ। ਔਰੰਗਜ਼ੇਬ ਵਾਂਗ ਇਸਨੇ ਭੀ ਫਤੇ ਕੀਤੇ ਲੋਕਾਂ ਨੂੰ ਮੁਸਲਮਾਨ ਕਰਨ ਦਾ ਯਤਨ ਕੀਤਾ, ਅਰ ਬਹੁਤ ਸਾਰੇ ਲੋਕਾਂ ਨੂੰ ਜਿਨ੍ਹਾਂ ਮੁਸਲਮਾਨ

ਬਣਨ ਤੋਂ ਨਾਂਹ ਕੀਤੀ ਮਰਵਾ ਸੁਟਿਆ । ਏਹ ਅੰਗ੍ਰੇਜ਼ਾਂ ਨੂੰ ਵੇਖਕੇ ਸੜਦਾ ਸੀ ਅਤੇ ਪ੍ਰਗਟ ਆਖਦਾ ਸੀ ਕਿ ਇਕ ਦਿਨ ਇਨ੍ਹਾਂ ਨੂੰ ਦੇਸੋਂ ਕੱਢਕੇ ਛੱਡਾਂਗਾ।

੩-ਅੰਤ ਉਸਨੇ ਟ੍ਰਾਵਨ ਕੋਰਉਤੇ ਧਾਵਾ ਕੀਤਾ, ਟ੍ਰਾਵਨ ਕੋਰ ਦਾ ਰਾਜਾ ਅੰਗ੍ਰੇਜ਼ਾਂ ਦਾ ਮਿੱਤ੍ਰ ਸੀ,ਉਸਨੇ ਪ੍ਰਾਰਥਨਾ ਕੀਤੀ ਕਿ ਮੈਨੂੰ ਟੀਪੂ ਤੋਂ ਬਚਾਇਆ ਜਾਵੇ। ਗਵਰਨਰ ਜਨਰਲ ਨੇ ਸਹੈਤਾ ਦਾ ਭਰੋਸਾ ਦਿੱਤਾ ਅਤੇ ਨਿਜ਼ਾਮ ਅਰ ਮਰਹਟਿਆਂ ਤੋਂ ਪਤਾ ਕੀਤਾ ਕਿ ਓਹ ਇਸ ਸਾਂਝੇ ਵੈਰੀ ਨਾਲ ਲੜਨ ਵਿਚ ਨਾਲ ਰਲਨਗੇ ਕਿ ਨਹੀਂ। ਓਹ ਖ਼ੁਸ਼ੀ ਨਾਲ ਅੰਗ੍ਰੇਜ਼ਾਂ ਦ ਨਾਲ ਰਲੇ ।ਟੀਪੂ ਨੂੰ ਸਨੇਹਾ ਘਲਿਆ ਗਿਆ ਕਿ ਟ੍ਰਾਵਨ ਕੋਰ ਨੂੰ ਛੱਡ ਦੇਵੇ, ਉਸਨੇ ਨਾਂਹ ਕੀਤੀ ਅਤੇ ਜੁੱਧ ਅਰੰਭ ਹੋ ਗਿਆ । ਇਹ ਤੀਜਾ ਜਧ ਸੀ ਜੋ ਅੰਗ੍ਰੇਜ਼ਾਂ ਨੂੰ ਮੈਸੂਰ ਨਾਲ ਕਰਨਾ ਪਿਆ॥

੪-ਟੀਪੂ ਸੁਲਤਾਨ ਨੇ ਕਰਨਾਟਕ ਨੂੰ ਉਜਾੜਨਾ ਸ਼ੁਰੂ ਕੀਤਾ,ਜਿਹਾਕੁ ਦੱਸ ਵਰ੍ਹੇ ਪਹਿਲਾਂ ਹੈਦਰਅਲੀ ਨੇ ਕੀਤਾ ਸੀ। ਲਾਰ੍ਡ ਕਾਰਨਵਾਲਿਸ ਕਲਕੱਤਿਓਂ ਤੁਰਕੇ ਮਦਰਾਸ ਆਇਆ ਕਿ ਆਪ ਅੰਗ੍ਰੇਜ਼ੀ ਫ਼ੌਜ ਦੀ ਕਮਾਨ ਕਰੇ । ਏਹ ਮੈਸੂਰ ਵਿਚ ਜਾ ਵੜਿਆ ਅਤੇ ਬੰਗਲੋਰ ਲੈ ਲਿਆ । ਨਿਜ਼ਾਮ ਅਤੇ ਮਰਹੱਟਿਆਂ ਨੇ ਜੇਹੜੀ ਫ਼ੌਜ ਘੱਲੀ ਕਿਸੇ ਕੰਮ ਦੀ ਨਹੀਂ ਸੀ। ਓਹ ਲੜਾਈ ਵਿਚ ਨਾਂ ਗਈ,ਸਗੋਂ ਦੇਸ ਦੇ ਲੁੱਟਣ ਵਿਚ ਲੱਗੀ ਰਹੀ ਅਤੇ ਲੜਾਈ

ਦੀਆਂ ਔਕੜਾਂ ਦਾ ਟਾਕਰਾ ਇਕੱਲੇ ਅੰਗ੍ਰੇਜ਼ਾਂ ਨੂੰ ਹੀ ਕਰਨਾ ਪਿਆ ॥

੫–ਲਾਰਡ ਕਾਰਨਵਾਲਸ ਨੇ ਬੰਗਲੋਰ ਦੇ ਆਲੇ ਦੁਆਲੇ ਦੇ ਹੋਰ ਕਈ ਕਿਲੇ ਲੈ ਲਏ ਅਤੇ ਫਿਰ ਹੌਲੀ ਹੌਲੀ ਕੂਚ ਕਰਦਾ ਹੋਇਆ ਸ੍ਰੰਗਾਪਟਮ ਅੱਪੜਿਆ। ਟੀਪੂ ਦੀ ਫ਼ੌਜ ਨੂੰ ਹਾਰ ਦੇਕੇ ਸ਼ਹਿਰ ਦੇ ਅੰਦਰ ਵਾੜ ਦਿੱਤਾ ਅਤੇ ਕਿਲੇ ਦੀ ਫ਼ਸੀਲ ਉੱਤੇ ਗੋਲੇ ਵਰ੍ਹਾਣੇ ਸ਼ੁਰੂ ਕੀਤੇ। ਟੀਪੂ ਨੇ ਵੇਖਿਆ ਕਿ ਕਿਲਾ ਛੇਤੀ ਹੀ ਹੱਥੋਂ ਨਿਕਲ ਜਾਏਗਾ, ਇਸ ਲਈ ਉਸਨੇ ਪ੍ਰਾਰਥਨਾਂ ਕੀਤੀ ਕਿ ਸੁਲਹ ਕਰ ਲਈ ਜਾਵੇ ਅਤੇ ਜੇਹੜੀ ਸ਼ਰਤ ਅੰਗ੍ਰੇਜ਼ ਆਖਣ ਮੈਨੂੰ ਪ੍ਰਵਾਨ ਹੈ ॥

੬–ਹੁਣ ਸ੍ਰੰਗਾਪਟਮ ਵਿਚ ਅੰਗ੍ਰੇਜ਼ਾਂ ਦੀ ਅਤੇ ਉਨ੍ਹਾਂ ਦੇ ਦੋਹਾਂ ਹਿਮੈਤੀਆਂ ਦੀ ਟੀਪੂ ਸੁਲਤਾਨ ਨਾਲ ਸੁਲਹ ਹੋਈ। ਟੀਪੂ ਨੂੰ ਅਪਣਾ ਅੱਧਾ ਰਾਜ ਅਤੇ ਜੁੱਧ ਦਾ ਖ਼ਰਚ ਤੀਹ ਕਰੋੜ ਰੁਪਜਾ ਭੀ ਦੇਣਾ ਪਿਆ, ਜਿਸ ਵਿੱਚੋਂ ਅੱਧਾ ਉਸੇ ਵੇਲੇ ਰੋਕ ਅਤੇ ਬਾਕੀ ਅੱਧੇ ਦੇ ਬਦਲੇ ਉਸਨੂੰ ਅਪਣੇ ਦੋ ਪੁੱਤ੍ਰ ਦੇਣੇ ਪਏ ॥

੭–ਜੇਹੜਾ ਇਲਾਕਾ ਟੀਪੂ ਸੁਲਤਾਨ ਪਾਸੋਂ ਹੱਥ ਲੱਗਾ ਸੀ ਓਹ ਅੰਗ੍ਰੇਜ਼ਾਂ ਨੇ ਨਿਜ਼ਾਮ ਅਤੇ ਮਰਹਟਿਆਂ ਨਾਲ ਇੱਕੋ ਜਿਹਾ ਵੰਡ ਲਿਆ, ਭਾਵੇਂ ਇਨ੍ਹਾਂ ਦੋਹਾਂ ਦਾ ਕੋਈ ਹੱਕ ਨਹੀਂ ਸੀ। ਅੰਗ੍ਰੇਜ਼ਾਂ ਦੇ ਹਿੱਸੇ ਵਿਚ

ਪੱਛਮੀ ਕੰਢੇ ਦਾ ਮਾਲਾਬਾਰ ਦਾ ਇਲਾਕਾ ਅਤੇ ਕਰਨਾਟਕ ਦੇ ਦੋ ਜ਼ਿਲੇ ਜੋ ਸਲੀਮ ਅਤੇ ਮਦੂਰਾ ਅਖਵਾਂਦੇ ਸਨ, ਆਏ ॥

੯-ਲਾਰ੍ਡ ਕਾਰਨਵਾਲਿਸ ਨੇ ਸੰ: ੧੭੯੩ ਈ: ਵਿੱਚ ਬੰਗਾਲੇ ਵਿੱਚ ਭੋਂ ਦਾ 'ਸਦੈਵੀ ਬੰਦੋਬਸਤ' ਕਰ ਦਿੱਤਾ। ਮੁਗ਼ਲਾਂ ਦੇ ਰਾਜ ਵਿੱਚ ਜ਼ਿਮੀਦਾਰਾਂ ਨੂੰ ਮਾਮਲੇ ਉੱਤੇ ਜ਼ਮੀਨ ਦਿੱਤੀ ਜਾਂਦੀ ਸੀ ਅਤੇ ਜ਼ਿਮੀਦਾਰ ਨਵਾਬ ਨੂੰ ਇੱਕ ਨੀਯਤ ਰਕਮ ਦਿੰਦੇ ਸਨ ਅਰ ਰਾਹਕਾਂ (ਮੁਜ਼ਾਰਿਆਂ) ਤੋਂ ਜਿਤਨਾ ਚਾਹੁੰਦੇ ਲੈ ਲੈਂਦੇ ਸਨ। ਨਵਾਬ ਦਾ ਮਸੂਲ ਭਰਨ ਪਿੱਛੋਂ ਜੋ ਬਚ ਰਹਿੰਦਾ ਸੀ ਓਹ ਸਾਰਾ ਜ਼ਿਮੀਦਾਰਾਂ ਪਾਸ ਰਹਿੰਦਾ ਸੀ। ਭੋਂ ਬਾਦਸ਼ਾਹ ਦੀ ਸੀ ਅਤੇ ਜ਼ਿਮੀਂਦਾਰ ਕੇਵਲ ਟਕਿਆਂ ਦੇ ਨੌਕਰ ਸਨ। ਓਹ ਰਾਹਕਾਂ ਨੂੰ ਅਪਣੇ ਬਰਦੇ ਸਮਝਦੇ ਅਤੇ ਉਨ੍ਹਾਂ ਨਾਲ ਬੇਤਰਸੀ ਦਾ ਵਰਤਾਉ ਕਰਦੇ ਸਨ। ਏਹ ਰਾਹਕਾਂ ਨੂੰ ਅਜੇਹਾ ਨਚੋੜਦੇ ਸਨ ਕਿ ਕ੍ਰਿਸਾਣ ਵਿਚਾਰੇ ਬੜੇ ਨਿਰਧਨ ਅਤੇ ਮੰਦੇ ਹਾਲ ਵਿੱਚ ਸਨ। ਇਸਦੇ ਸੰਬੰਧ ਵਿੱਚ ਕੰਪਨੀ ਦੀ ਸਰਕਾਰ ਪਾਸ ਹਰ ਪਾਸਿਓਂ ਸ਼ਿਕਾਇਤਾਂ ਪਹੁੰਚਦੀਆਂ ਸਨ।

੯-ਇਨ੍ਹਾਂ ਸ਼ਿਕਾਇਤਾਂ ਦੇ ਦੂਰ ਕਰਨ ਲਈ ਅਤੇ ਸੁਖਾਲ ਨੂੰ ਮੁਖ ਰੱਖਕੇ ਲਾਰ੍ਡ ਕਾਰਨਵਾਲਿਸ ਨੇ ਹਰਿਕ ਜ਼ਿਮੀਂਦਾਰ ਨੂੰ ਓਹ ਸਾਰੀ ਭੋਂ ਦੇ ਦਿੱਤੀ ਜਿਸਦਾ ਮਾਮਲਾ ਓਹ ਉਗ੍ਰਾਹੁੰਦਾ ਹੁੰਦਾ ਸੀ ਅਤੇ

ਉਸਨੂੰ ਪੂਰਨ ਮਾਲਕ ਬਣਾ ਦਿੱਤਾ ਅਰ ਜੇਹੜਾ ਮਾਮਲਾ ਜ਼ਿਮੀਂਦਾਰ ਕੰਪਨੀ ਨੂੰ ਦਿੰਦੇ ਸਨ ਸਦੀਵ ਲਈ ਇੱਕੋ ਵਾਰੀ ਬੰਨ੍ਹ ਦਿੱਤਾ, ਮਾਨੋਂ ਲਾਰਡ ਕਾਰਨਵਾਲਿਸ ਨੇ ਜ਼ਿਮੀਦਾਰਾਂ ਅਥਵਾ ਅਮੀਰਾਂ ਦਾ ਇੱਕ ਅਜੇਹਾ ਟੋਲਾ ਬਣਾ ਦਿੱਤਾ ਜੋ ਉਸੇ ਤਰਾਂ ਜ਼ਮੀਨ ਦਾ ਮਾਲਕ ਹੈ ਜਿਸ ਤਰਾਂ ਇੰਗਲੈਂਡ ਵਿੱਚ ਉੱਥੇ ਦੇ ਅਮੀਰ ਹਨ। ਇਨ੍ਹਾਂ ਲੋਕਾਂ ਪਾਸ ਜੇਹੜੀ ਜਾਇਦਾਦ ਹੈ ਓਹ ਨਾਂ ਮੁੱਲ ਲਈ ਹੋਈ ਹੈ ਅਤੇ ਨਾਂ ਫਤੇ ਕੀਤੀ ਹੋਈ, ਕਿੰਤੂ ਸਰਕਾਰ ਵੱਲੋਂ ਐਵੇਂ ਮਿਲੀ ਹੋਈ ਹੈ।

੧੦—ਲਾਰਡ ਕਾਰਨਵਾਲਿਸ ਨੇ ਹਰਿਕ ਜ਼ਿਲੇ ਵਿੱਚ ਮੁਕਦਮਿਆਂ ਦੇ ਫੈਸਲੇ ਕਰਨ ਲਈ ਇੱਕ ਜੱਜ ਥਾਪ ਦਿੱਤਾ ਅਤੇ ਮਾਮਲਾ ਇਕੱਠਾ ਕਰਨ ਲਈ ਇੱਕ ਕਲਕਟਰ ਨੀਯਤ ਕੀਤਾ। ਲਾਰਡ ਕ੍ਲਾਈਵ ਨੇ ਦੋਵੇਂ ਕੰਮ ਇੱਕੋ ਹੀ ਅਫ਼ਸਰ ਨੂੰ ਸੌਂਪੇ ਸਨ, ਪਰ ਪਤਾ ਲੱਗਾ ਕਿ ਦੋਵੇਂ ਇੱਕ ਅਫ਼ਸਰ ਕੋਲੋਂ ਚਗੀ ਤਰਾਂ ਨਹੀਂ ਨਿਭ ਸਕਦੇ।

—:o:—

## ੨੧—ਸਰ ਜਾਨ ਸ਼ੋਰ, ਤੀਜਾ ਗਵਰਨਰ ਜਨਰਲ

[ਸੰ:੧੭੯੩ ਤੋਂ ੧੭੯੮ ਈ: ਤੀਕ]

੧—ਤੀਜਾ ਗਵਰਨਰ ਜਨਰਲ ਸਰ ਜਾਨ ਸ਼ੋਰ

ਪਹਿਲਾਂ ਕਲਕੱਤੇ ਵਿੱਚ ਕੰਪਨੀ ਦੇ ਸਿਵਲ ਮੇਹਕਮੇ ਦਾ ਅਫ਼ਸਰ ਸੀ। ਏਹ ੫ ਵਰ੍ਹੇ ਗਵਰਨਰ ਜਨਰਲ ਰਿਹਾ। ਇਸਦੇ ਸਮੇਂ ਵਿੱਚ ਨਾਂ ਕੋਈ ਲੜਾਈ ਅਤੇ ਨਾਂ ਹਿੰਦੁਸਤਾਨ ਦੇ ਪ੍ਰਬੰਧ ਵਿੱਚ ਕੋਈ ਅਦਲੀ ਬਦਲੀ ਹੋਈ।

੨—ਵਾਰਨ ਹੇਸਟਿੰਗਜ਼ ਦੇ ਮੁਕੱਦਮੇ ਮਗਰੋਂ ਇੰਗਲੈਂਡ ਦੀ ਸਰਕਾਰ ਵੱਲੋਂ ਸਖ਼ਤ ਹੁਕਮ ਜਾਰੀ ਹੋ ਚੁਕਿਆ ਸੀ ਕਿ ਗਵਰਨਰ ਜਨਰਲ ਕਿਸੇ ਦੇਸੀ ਰਈਸ ਦੇ ਪ੍ਰਬੰਧ ਵਿੱਚ ਕਿਸੇ ਪ੍ਰਕਾਰ ਦਖ਼ਲ ਨਾਂ ਦੇਵੇ। ਸਰਕਾਰ ਦਾ ਇਹ ਤਾਤਪਰਜ ਸੀ ਕਿ ਜੇਹੜੀਆਂ ਵੱਡੀਆਂ ੨ ਰਿਆਸਤਾਂ ਉਸ ਵੇਲੇ ਸਨ ਓਹ ਜਿਉਂ ਦੀਆਂ ਤਿਉਂ ਬਣੀਆਂ ਰਹਿਣ, ਨਾਂ ਕੋਈ ਬਹੁਤ ਬਲਵਾਨ ਹੋਵੇ ਅਤੇ ਨਾਂ ਨਿਰਬਲ, ਅਰ ਦੇਸ ਵਿੱਚ ਹਰ ਥਾਂ ਸੁਖ ਚੈਨ ਵਰਤੇ।

੩—ਪਰ ਨਿਜ਼ਾਮ, ਮਰਹਟੇ ਅਤੇ ਟੀਪੂ ਸੁਲਤਾਨ ਦੇਸ ਵਿੱਚ ਸੁਖ ਚੈਨ ਨਹੀਂ ਚਾਹੁੰਦੇ ਸਨ। ਟੀਪੂ ਸੁਲਤਾਨ ਚਾਹੁੰਦਾ ਸੀ ਕਿ ਮੈਂ ਆਪਣੀ ਕਮਜ਼ੋਰੀ ਨੂੰ ਦੂਰ ਕਰਕੇ ਪਹਿਲੇ ਜਿਹਾ ਬਲ ਪ੍ਰਾਪਤ ਕਰ ਲਵਾਂ। ਮਰਹੱਟਿਆਂ ਦਾ ਏਹ ਮਨਰਥ ਸੀ ਕਿ ਟੀਪੂ, ਨਿਜ਼ਾਮ ਅਤੇ ਹਿੰਦੁਸਤਾਨ ਦੇ ਹੋਰ ਰਈਸਾਂ ਕੋਲੋਂ ਚੌਥ ਲਈ ਜਾਵੇ। ਨਿਜ਼ਾਮ ਦੀ ਏਹ ਕਾਮਨਾਂ ਸੀ ਕਿ ਅੰਗ੍ਰੇਜ਼ ਮਰਹਟਿਆਂ ਦੇ ਟਾਕਰੇ ਵਿੱਚ ਮੇਰੀ ਸਹਾਇਤਾ ਕਰਨ।

੪–ਜਦ ਮਰਹਟਿਆਂ ਨੂੰ ਪਤਾ ਲੱਗਾ ਕਿ ਅੰਗ੍ਰੇਜ਼ ਨਿਜ਼ਾਮ ਦੀ ਸਹੈਤਾ ਨਹੀਂ ਕਰਨਗੇ ਤਾਂ ਉਨ੍ਹਾਂ ਕਈ ਵਰਿਹਾਂ ਦੀ ਚੌਥ ਜੇਹੜੀ ਬਾਕੀ ਸੀ ਮੰਗੀ। ਨਿਜ਼ਾਮ ਕੋਲ ਨਾਂ ਰੁਪਯਾ ਸੀ, ਨਾਂ ਲੜਨ ਲਈ ਬਲ। ਉਸ ਨੇ ਗਵਰਨਰ ਜਨਰਲ ਸਰ ਜਾਨ ਸ਼ੋਰ ਨੂੰ ਲਿਖਿਆ, ਪਰ ਓਥੋਂ ਉੱਤ੍ਰ ਮਿਲਿਆ ਕਿ ਅਸੀ ਇਸ ਮਾਮਲੇ ਵਿਚ ਆਪਦੀ ਸਹੈਤਾ ਨਹੀਂ ਕਰ ਸਕਦੇ।

੫–ਇਸ ਤੇ ਪੇਸ਼ਵਾ ਨੇ ਦੂਜੇ ਮਰਹਟੇ ਸਰਦਾਰਾਂ ਨੂੰ ਸਨੇਹਾ ਘੱਲਿਆ ਕਿ ਆਓ ਸਾਰੇ ਰਲਮਿਲਕੇ ਨਿਜ਼ਾਮ ਉੱਤੇ ਧਾਵਾ ਕਰੀਏ। ਓਹ ਸਾਰੇ ਗ੍ਵਾਲੀਆਰ, ਇੰਦੌਰ, ਗੁਜਰਾਤ ਅਤੇ ਬਰਾਰ ਤੋਂ ਵੱਡੀਆਂ ੨ ਫ਼ੌਜਾਂ ਲੈਕੇ ਆਏ ਅਤੇ ਸਾਰੇ ਦੇ ਸਾਰੇ ਨਿਜ਼ਾਮ ਉੱਤੇ ਜਾ ਪਏ। ਕੁਰਦਲਾ ਦੇ ਅਸਥਾਨ ਪੁਰ ਸੰ:੧੭੯੫ ਵਿੱਚ ਬੜਾ ਘੋਰ ਸੰਗ੍ਰਾਮ ਹੋਇਆ, ਨਿਜ਼ਾਮ ਹਾਰ ਗਿਆ, ਉਸ ਨੂੰ ਅਪਣਾ ਅੱਧਾ ਦੇਸ ਮਰਹਟਿਆਂ ਦੀ ਭੇਟਾ ਕਰਨਾ ਪਿਆ, ਅਤੇ ਬਾਕੀ ਅੱਧੇ ਬਾਬਤ ਉਸ ਨੇ ਸਦਾ ਚੌਥ ਦੇਂਦੇ ਰਹਿਣ ਦਾ ਭਰੋਸਾ ਦਿੱਤਾ।

੬–ਹੁਣ ਮਰਹਟੇ ਸਰਦਾਰਾਂ ਵਿੱਚ ਇਸ ਦੇਸ ਅਤੇ ਮਾਲ ਦੀ ਵੰਡ ਪਰ ਝਗੜੇ ਪੈ ਗਏ। ਦੋ ਤਿੰਨ ਵਰ੍ਹਿਹਾਂ ਤੀਕ ਪੇਸ਼ਵਾ, ਸਿੰਧੀਆ, ਹੁਲਕਰ, ਗਾਇਕਵਾੜ ਅਤੇ ਭੌਂਸਲੇ ਵਿੱਚ ਚੰਗੇ ਜੁੱਧ ਹੁੰਦੇ ਰਹੇ।

—:o:—



ਰਘੁਬਾ



ਨਾਨਾ ਫੜਨਵੀਸ



ਮਾਰਕੁਇਸ ਵੈਲਜਲੀ



ਬਾਜੀ ਰਾਓ



ਅਮੀਰ ਖਾਂਨ



ਲਾਰਡ ਹੇਸਟਿੰਗਜ



ਸਰ ਚਾਰਲਸ ਮਟਕ ਫ



ਲਾਰਡ ਵਿਲੀਅਮ ਬੈਨਟਿੰਕ

# ੧੨-ਮਾਰਕੁਇਸ ਵੈਲਜ਼ਲੀ ਚੌਥਾ ਗਵਰਨਰ ਜਨਰਲ

[ਸੰ: ੧੭੯੯ ਤੋਂ ੧੮੦੫ ਈ: ਤੀਕ]

੧-ਮਾਰਕੁਇਸ ਵੈਲਜ਼ਲੀ ਚੌਥੇ ਗਵਰਨਰ ਜਨਰਲ ਨੇ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਵਿੱਚ ਸਭ ਤੋਂ ਵੱਧ ਬਲਵਾਨ ਬਨਾ ਦਿੱਤਾ।ਇਸਦੇ ਨਾਲ ਇਸਦਾ ਨਿੱਕਾ ਭਰਾ ਕਰਨੈਲ ਵੈਲਜ਼ਲੀ ਭੀ ਆਇਆ ਸੀ, ਜੇਹੜਾ ਬੜਾ ਸੂਰਬੀਰ ਸਿਪਾਹੀ ਸੀ ਅਤੇ ਅਪਣੀ ਉੱਚੀ ਸੇਵਾ ਦੇ ਤੁਫ਼ੈਲ ਪਹਿਲਾਂ ਸਰ ਆਰਥਰ ਵੈਲਜ਼ਲੀ ਤੇ ਫੇਰ ਡਯੂਕ ਔਫ ਵੈਲਿੰਗਟਨ ਬਣਜਾ ਅਰ ਅੰਤ ਇੰਗਲੈਂਡ ਦਾ ਮੁਖ ਮੰਤ੍ਰੀ ਅਸਥਾਪਨ ਹੋਇਆ ॥

੨-ਇਕ ਟੱਬਰ ਦੇ ਸਾਰੇ ਬੱਚੇ ਟੱਬਰ ਦੇ ਮਾਲਕ ਅਰਥਾਤ ਪਿਤਾ ਦੀ ਆਗਯਾ ਪਾਲਦੇ ਹਨ। ਪਿਤਾ ਉਨ੍ਹਾਂ ਕੋਲੋਂ ਚੰਗੇ ਕੰਮ ਕਰਾਂਦਾ ਹੈ, ਅਰ ਜੇ ਬਾਲਕ ਕੋਈ ਮੰਦਾ ਕੰਮ ਕਰਦਾ ਹੈ ਤਾਂ ਪਿਤਾ ਉਸਨੂੰ ਤਾੜਨਾ ਦਿੰਦਾ ਹੈ। ਓਹ ਆਪਣੇ ਬੱਚਿਆਂ ਦੀ ਰੱਖਯਾ ਕਰਦਾ ਹੈ, ਉਨ੍ਹਾਂ ਨੂੰ ਦੁਖ ਦਰਦ ਤੋਂ ਬਚਾਂਦਾ ਹੈ ਅਤੇ ਓਹ ਸਾਰੀਆਂ ਗੱਲਾਂ ਦਸਦਾ ਹੈ ਜੋ ਕਰਨੀਆਂ ਯੋਗ ਹਨ ਅਥਵਾ ਜਿਨ੍ਹਾਂ ਦੇ ਕਰਨ ਤੋਂ ਬਚਣਾ ਲੋੜੀਦਾ ਹੈ।

੩-ਇਸੇ ਤਰਾਂ ਇਕ ਚੰਗੇ ਰਾਜ ਵਿਚ ਪ੍ਰਜਾ

ਅਪਣੇ ਬਾਦਸ਼ਾਹ ਦੇ ਹੁਕਮ ਨੂੰ ਉਸੇ ਤਰਾਂ ਪਾਲਦੀ ਹੈ ਜਿਸ ਤਰਾਂ ਬੱਚੇ ਅਪਣੇ ਪਿਤਾ ਦੇ ਹੁਕਮ ਨੂੰ ਮੰਨਦੇ ਹਨ। ਬਾਦਸ਼ਾਹ ਅਪਣੀ ਪ੍ਰਜਾ ਨੂੰ ਦੁਖ ਤੋਂ ਬਚਾਂਦਾ ਹੈ, ਮੰਦ ਕਰਮੀਆਂ ਨੂੰ ਦੰਡ ਦਿੰਦਾ ਹੈ ਤੇ ਨਿਰਬਲਾਂ ਦੀ ਰੱਖਯਾ ਕਰਦਾ ਹੈ, ਜਿਸ ਨਾਲ ਉਸਦੀ ਪ੍ਰਜਾ ਸੁਖ ਚੈਨ ਨਾਲ ਰਹਿੰਦੀ ਹੈ॥

੪–ਇਸੇ ਤਰਾਂ ਹਿੰਦੁਸਤਾਨ ਜਿਹੇ ਵੱਡੇ ਦੇਸ ਵਿਚ ਹਰ ਥਾਂ ਸੁਖ ਚੈਨ ਅਤੇ ਪ੍ਰਜਾ ਦੀ ਰੱਖਿਆ ਲਈ ਜ਼ਰੂਰੀ ਹੈ ਕਿ ਇਕ ਬਲਵਾਨ, ਨੇਕ ਅਤੇ ਨਜਾਇਕਾਰੀ ਹਾਕਮ ਅਥਵਾ ਬਾਦਸ਼ਾਹ ਹੋਵ। ਓਹ ਐਡਾ ਤਕੜਾ ਹੋਣਾ ਚਾਹੀਦਾ ਹੈ ਕਿ ਰਈਸਾਂ ਅਤੇ ਅਫ਼ਸਰਾਂ ਤੀਕ ਤੋਂ ਅਪਣੇ ਹੁਕਮ ਮਨਾ ਸਕੇ। ਓਹ ਚੋਰਾਂ ਅਤੇ ਡਾਕੂਆਂ ਨੂੰ ਭੰਨਕੇ ਹਰ ਥਾਂ ਸੁਖ ਚੈਨ ਵਰਤਾ ਸਕੇ। ਉਸਦੇ ਪਾਸ ਖ਼ਜ਼ਾਨਾਂ ਹੋਣਾ ਚਾਹੀਦਾ ਹੈ,ਜਿਸ ਤੋਂ ਕਾਲ ਸਮੇਂ ਗ੍ਰੀਬਾਂ ਅਤੇ ਲੋੜਵੰਦਾਂ ਦੀ ਸਹੈਤਾ ਕਰ ਸਕੇ। ਓਹ ਸਿਆਣਾ ਅਤੇ ਭਲਾ ਲੋਕ ਹੋਵੇ ਤਾਂਜੁ ਪ੍ਰਜਾ ਲਈ ਚੰਗੇ ਅਤੇ ਨਜਾਇ ਯੁਕਤ ਕਨੂਨ ਬਣਾਵੇ ਅਰ ਸਭ ਨੂੰ ਉਨ੍ਹਾਂ ਕਨੂਨਾਂ ਉੱਤੇ ਚਲਾਵੇ।

੫–ਵੈਲਜ਼ਲੀ ਦੇ ਸਮੇਂ ਤੀਕ ਅੰਗ੍ਰੇਜ਼ਾਂ ਦੇ ਮਨ ਵਿਚ ਏਹ ਖ਼ਿਆਲ ਨਹੀਂ ਆਇਆ ਸੀ ਕਿ ਅਕਬਰ ਵਾਂਗ ਸਾਰੇ ਹਿੰਦੁਸਤਾਨ ਵਿਚ ਰਾਜ ਕਰੀਏ। ਉਨ੍ਹਾਂ ਹਿੰਦੁਸਤਾਨ ਦੇ ਕਈ ਇਲਾਕ ਲਏ

ਸਨ, ਪਰ ਉਨ੍ਹਾਂ ਦੀ ਏਹ ਵਿਥਿਆ ਸੀ ਕਿ ਬਦੋ ਬਦੀ ਕਿਸੇ ਨਾਲ ਲੜਨਾ ਪੈ ਗਿਆ ਅਤੇ ਲੜਾਈ ਦੇ ਪਿੱਛੋਂ ਦੇਸ ਫਤੇ ਹੋ ਗਿਆ। ਏਹ ਆਪਣੇ ਆਪ ਕਿਸੇ ਉੱਤੇ ਵਾਰ ਨਹੀਂ ਕਰਦੇ ਸਨ, ਪਰ ਜੇਕਰ ਕੋਈ ਹੋਰ ਛੇੜਦਾ ਸੀ ਤਾਂ ਅਪਣੀ ਰਾਖੀ ਲਈ ਲੜਨਾ ਪੈਂਦਾ ਸੀ। ਈਸ੍ਟ ਇੰਡੀਆ ਕੰਪਨੀ ਹਿੰਦੁ-ਸਤਾਨ ਦੇ ਬਪਾਰ ਤੋਂ ਨਫਾ ਚਾਹੁੰਦੀ ਸੀ, ਦੇਸ ਮਾਰਨਾ ਉਸਦਾ ਮਨਤੱਵ ਨਹੀਂ ਸੀ। ਇਸੇ ਕਾਰਨ ਕੰਪਨੀ ਨੇ ਕਈ ਵਾਰ ਕ੍ਲਾਈਵ, ਹੇਸਟਿੰਗਜ਼, ਕਾਰਨਵਾਲਿਸ ਅਤੇ ਹੋਰ ਗਵਰਨਰ ਜਨਰਲਾਂ ਨੂੰ ਕਰੜੇ ਹੁਕਮ ਘੱਲੇ ਕਿ ਕਿਸੇ ਰਈਸ ਨਾਲ ਨਾਂ ਲੜੋ ਅਤੇ ਹਿੰਦੁ-ਸਤਾਨ ਦਾ ਕੋਈ ਇਲਾਕਾ ਨਾਂ ਲਵੋ।

੬--ਪਰ ਲਾਰ੍ਡ ਵੈਲਜ਼ਲੀ ਨੇ ਵੇਖਿਆ ਕਿ ਹਿੰਦੁਸਤਾਨ ਵਿਚ ਹਰ ਪਾਸੇ ਲੁੱਟ ਮਾਰ ਮਚੀ ਹੋਈ ਹੈ ਅਤੇ ਦੇਸ ਉੱਜੜ ਰਿਹਾ ਹੈ। ਉਸਨੇ ਵਿਚਾ-ਰਿਆ ਕਿ ਹਿੰਦੁਸਤਾਨ ਦੇ ਸਾਰੇ ਰਾਜਿਆਂ, ਮਹਾ ਰਾਜਿਆਂ ਨਾਲੋਂ ਅੰਗ੍ਰੇਜ਼ ਬਹੁਤੇ ਬਲਵਾਨ, ਸਜਾਣੇ ਅਤੇ ਮੁਹੱਜ਼ਬ ਹਨ, ਇਸ ਲਈ ਉਨ੍ਹਾਂ ਦਾ ਧਰਮ ਹੈ ਕਿ ਦੇਸ ਨੂੰ ਲੁੱਟ ਮਾਰ ਅਤੇ ਉਜਾੜੇ ਤੋਂ ਬਚਾਣ। ਇਸ ਤਰਾਂ ਜ਼ਰੂਰੀ ਹੋਇਆ ਕਿ ਸਾਰੇ ਰਾਜਿਆਂ ਮਹਾਰਾਜਿਆਂ ਤੋਂ ਪ੍ਰਤੱਗਜਾ ਲਈ ਜਾਵੇ ਕਿ ਆਪਸ ਵਿਚ ਨਾਂ ਲੜਨ ਅਤੇ ਅਪਣੇ ਇਲਾਕੇ ਦਾ ਚੰਗਾ ਅਤੇ ਯੋਗ ਪ੍ਰਬੰਧ ਕਰਨਾਪਰ ਜੇਕਰ ਕੋਈ ਰਈਸ

ਇਸ ਤਰਾਂ ਦੀ ਪ੍ਰਤੱਗਿਆ ਕਰਨ ਤੋਂ ਨਾਂਹ ਕਰੇ ਤਾਂ ਉਸ ਕੋਲੋਂ ਬਦੋ ਬਦੀ ਏਹ ਪ੍ਰਤੱਗਜਾ ਕਰਾਈ ਜਾਵੇ। ਇਸਤੋਂ ਬਿਨਾਂ ਏਹ ਭੀ ਜਰੂਰੀ ਹੋਇਆ ਕਿ ਇਕ ਬੜੀ ਭਾਰੀ ਫੌਜ ਰੱਖੀ ਜਾਵੇ ਜਹੜੀ ਸਾਰੇ ਹਿੰਦਸਤਾਨ ਵਿਚ ਅਮਨ ਰੱਖੇ। ਹਰ ਇਲਾਕੇ ਲਈ ਜਰੂਰੀ ਹੋਇਆ ਕਿ ਇਸ ਫੌਜ ਦੇ ਖਰਚ ਦਾ ਕੁਝ ਹਿੱਸਾ ਦੇਵੇ ਅਤੇ ਅੰਗ੍ਰੇਜ਼ਾਂ ਵਾਸਤੇ ਏਹ ਜਰੂਰੀ ਹੋਇਆ ਕਿ ਜੋ ਇਲਾਕਾ ਅਪਣਾ ਹਿੱਸਾ ਦੇਵੇ ਉਸਨੂੰ ਵੈਰੀਆਂ ਤੋਂ ਬਚਾਉਣ ॥

੭–ਇਸ ਸਮੇਂ ਦੀਆਂ ਵੱਡੀਆਂ ੨ ਤਾਕਤਾਂ ਏਹ ਸਨ–ਮਰਹਟਿਆਂ ਦੇ ਪੰਜ ਸਰਦਾਰ ਅਰਥਾਤ ਪਸ਼ਵਾ, ਸਿੰਧੀਆ, ਹੁਲਕਰ, ਗਾਇਕਵਾੜ ਤੇ ਭੋਂਸਲਾ, ਨਿਜ਼ਾਮ ਅਰ ਟੀਪੂ ਸੁਲਤਾਨ। ਸਿੱਖ ਭੀ ਤਕੜੇ ਹੁੰਦੇ ਜਾਂਦੇ ਸਨ, ਪਰ ਅਜੇ ਤੀਕ ਉਨ੍ਹਾਂ ਦਾ ਕੰਮ ਧੰਧਾ ਅਪਣੇ ਦੇਸ ਪੰਜਾਬ ਦੇ ਵਿਚ ੨ ਹੀ ਸੀ। ਮੁਗਲ ਘਰਾਣੇ ਦਾ ਬਾਦਸ਼ਾਹ ਸ਼ਾਹ ਆਲਮ ਬੁੱਢਾ ਅਤੇ ਨਿਰਬਲ ਸਿੰਧੀਆ ਦੀ ਕੈਦ ਵਿਚ ਸੀ। ਅੱਵਧ ਦੇ ਨਵਾਬ ਦਾ ਬਲ ਬਹੁਤ ਥੋੜਾ ਸੀ॥

੮–ਇਨ੍ਹੀਂ ਦਿਨੀਂ ਫ੍ਰਾਂਸ ਵਿਚ ਬੜੀ ਹਲਚਲੀ ਪਈ ਹੋਈ ਸੀ। ਫ਼੍ਰਾਂਸ ਦੇ ਲੋਕਾਂ ਨੇ ਅਪਣੇ ਬਾਦਸ਼ਾਹ ਦੇ ਵਿਰੁੱਧ ਰਾਜ ਰੌਲਾ ਪਾਇਆ, ਅਤੇ

ਬਾਦਸ਼ਾਹ ਅਰ ਮਲਕਾਂ ਦੋਹਾਂ ਨੂੰ ਕਤਲ ਕਰ ਦਿੱਤਾ ਤ ਇਕ ਛਾਂਸੀ ਅਫਸਰ ਨਿਪੋਲੀਅਨ ਨਾਮੇ ਫ੍ਰਾਂਸ ਦਾ ਹਾਕਮ ਬਣ ਗਿਆ। ਨਿਪੋਲੀਅਨ ਦੇ ਪਾਸ ਇਕ ਤਕੜੀ ਫੌਜ ਸੀ। ਇਸ ਯੂਰਪ ਦੇ ਕਈ ਦੇਸ ਬਿਜੈ ਕਰ ਲਏ ਅਤੇ ਅੰਗ੍ਰੇਜ਼ਾਂ ਨਾਲ ਭੀ ਜੁੱਧ ਅਰੰਭ ਦਿੱਤਾ ਤੇ ਆਖਣ ਲੱਗਾ ਕਿ ਇੰਗਲੈਂਡ ਉੱਤੇ ਦਾਵਾ ਕਰਾਂਗਾ ਅਰ ਫਤੇ ਕਰਕੇ ਛੱਡਾਂ ਗਾ।

੯—ਲਾਰ੍ਹ ਵੈਲਜ਼ਲੀ ਨੇ ਡਿੱਠਾ ਕਿ ਨਿਜ਼ਾਮ, ਟੀਪੂ ਅਤੇ ਸਿੰਧੀਆ ਆਦਿਕ ਸਾਰਿਆਂ ਕੋਲ ਬੜੀ ਬਲਵਾਨ ਫੌਜ ਹੈ, ਜਿਸਨੂੰ ਫ੍ਰਾਂਸੀਆਂ ਨੇ ਕਵਾਇਦ ਕਰਨੀ ਅਤੇ ਲੜਨਾ ਸਿਖਾਇਆ ਸੀ। ਫ੍ਰਾਂਸੀਆਂ ਦਾ ਪ੍ਰਸਿੱਧ ਜਰਨੈਲ ਨਿਪੋਲੀਅਨ ਮਿਸਰ ਤੀਕ ਆ ਗਿਆ ਸੀ ਤੇ ਟੀਪੂ ਨੇ ਉਸਨੂੰ ਲਿਖਿਆ ਸੀ ਕਿ ਆਪ ਆਓ ਅਤੇ ਅੰਗ੍ਰੇਜ਼ਾਂ ਨੂੰ ਹਿੰਦੁਸਤਾਨੋਂ ਕੱਢਣ ਵਿੱਚ ਮੇਰੀ ਸਹਾਇਤਾ ਕਰੋ। ਨਿਪੋਲੀਅਨ ਨੇ ਸਹਾਇਤਾ ਦੇਣ ਦਾ ਭਰੋਸਾ ਦਿੱਤਾ ਅਤੇ ਇਕ ਥੋੜੀ ਜਿਹੀ ਫ੍ਰਾਂਸੀ ਫੌਜ ਮੰਗਲੋਰ ਵਿੱਚ ਆ ਪੁੱਜੀ, ਪਰ ਏਹ ਪਾਂਡੀਚਰੀ ਵਿੱਚ ਨਾਂ ਜਾ ਸਕੀ, ਕਿਉਂਕਿ ਅੰਗ੍ਰੇਜ਼ਾਂ ਨੇ ਪਹਿਲਾਂ ਹੀ ਉਥੇ ਕਬਜ਼ਾ ਕਰ ਲਿਆ ਹੋਇਆ ਸੀ॥

੧੦—ਇਸ ਵੇਲੇ ਗਵਰਨਰ ਜਨਰਲ ਨੇ ਨਿਜ਼ਾਮ, ਟੀਪੂ ਸੁਲਤਾਨ ਅਤੇ ਪੇਸ਼ਵਾ ਨੂੰ, ਜੇਹੜਾ ਅਜ ਤੀਕ ਮਰਹਟਿਆਂ ਦਾ ਆਗੂ ਅਖਾਉਂਦਾ ਸੀ,

ਲਿਖਿਆ ਕਿ ਫ੍ਰਾਂਸੀ ਅੰਗਰੇਜ਼ਾਂ ਦੇ ਵੈਰੀ ਹਨ ਇਸ ਲਈ ਜਿਤਨੇ ਫ੍ਰਾਂਸੀ ਲੋਕ ਆਪਦੇ ਪਾਸ ਨੌਕਰ ਹਨ ਉਨ੍ਹਾਂ ਨੂੰ ਕੱਢ ਦਿਓ ਅਤੇ ਅਪਣੇ ਦੇਸ ਵਿੱਚ ਸੁਖ ਚੈਨ ਲਈ ਅੰਗ੍ਰੇਜ਼ੀ ਫੌਜ ਰੱਖੋ ਤੇ ਇਸਦਾ ਖਰਚ ਭਰੋ। ਇਸ ਫੌਜ ਦਾ ਮਨਤੱਵ ਏਹ ਸੀ ਕਿ ਹਰ ਦੇਸ ਵਿਚ ਅਮਨ ਚੈਨ ਰੱਖਣ ਵਿੱਚ ਉਥੋਂ ਦੇ ਹਾਕਮ ਦੀ ਸਹਾਇਤਾ ਕਰੇ, ਇਸ ਲਈ ਇਸਨੂੰ ਕਨਟਨਜੰਟ (ਹਿਮਾਇਤੀ ਫੌਜ) ਆਖਦੇ ਹਨ ਅਤੇ ਇਸ ਪ੍ਰਬੰਧ ਦਾ ਨਾਉਂ 'ਸਬ ਸਿਡੀਏਰੀ ਸਿਸਟਮ' ਅਰਥਾਤ ਸਹਾਇਕ ਪ੍ਰਬੰਧ ਹੈ।

੧੧–ਇਨ੍ਹਾਂ ਤਿੰਨਾਂ (ਅਰਥਾਤ ਨਿਜ਼ਾਮ, ਟੀਪੂ ਸੁਲਤਾਨ ਅਤੇ ਮਰਹਟਿਆਂ) ਵਿੱਚੋਂ ਨਿਜ਼ਾਮ ਸਾਰਿਆਂ ਨਾਲੋਂ ਨਿਰਬਲ ਸੀ ਅਤੇ ਮਰਹਟਿਆਂ ਕੋਲੋਂ ਬਹੁਤ ਡਰਦਾ ਸੀ। ਇਸਨੇ ਵੈਲਜ਼ਲੀ ਦੀ ਤਜਵੀਜ਼ ਨੂੰ ਝਟ ਪਟ ਪਰਵਾਨ ਕਰ ਲਿਆ, ਪਰ ਇਸ ਸ਼ਰਤ ਉੱਤੇ ਕਿ ਅੰਗ੍ਰੇਜ਼ ਮਰਹਟਿਆਂ ਦੇ ਹੱਥੋਂ ਉਸਦੀ ਰੱਖਿਆ ਕਰਨ ਅਤੇ ਚੌਥ ਦੀ ਮਾਫੀ ਦੁਆ ਦੇਣ। ਨਿਜ਼ਾਮ ਦੇ ਫ੍ਰਾਂਸੀ ਸਿਪਾਹੀ ਹਟਾਏ ਗਏ ਅਤੇ ਇਕ ਅੰਗ੍ਰੇਜ਼ੀ ਫੌਜ ਹੈਦਰਾਬਾਦ ਅੱਪੜ ਪਈ। ਇਸ ਵੇਲੇ ਤੋਂ ਨਿਜ਼ਾਮ ਹੈਦਰਾਬਾਦ ਵੈਰੀਆਂ ਤੋਂ ਨਿਰਭੈ ਹੋ ਗਿਆ। ਇਸੇ ਕਰਕੇ ਜਿਤਨੇ ਨਿਜ਼ਾਮ ਅੱਜ ਤੋੜੀ ਹੋਏ ਹਨ ਸਭਨਾਂ ਨੇ ਸੁਖ ਚੈਨ ਨਾਲ ਰਾਜ ਕੀਤਾ ਹੈ ਅਤੇ ਅੰਗ੍ਰੇਜ਼ਾਂ

ਦੇ ਮਿੱਤਰ ਅਤੇ ਸਹਾਈ ਬਣੇ ਰਹੇ ਹਨ । ਜੇਕਰ ਟੀਪੂ ਸੁਲਤਾਨ ਅਤੇ ਮਰਹਟੇ ਭੀ ਵੈਲਜ਼ਲੀ ਦੀ ਤਜਵੀਜ਼ ਨੂੰ ਮੰਨ ਲੈਂਦੇ ਤਾਂ ਏਹ ਭੀ ਅੱਜ ਇਹੋ ਜਿਹੇ ਸੁਖੀ ਦਿਸਦੇ ਅਤੇ ਇਨ੍ਹਾਂ ਦੀ ਸੰਤਾਨ ਭੀ ਹੁਕਮ ਕਰਦੀ ਹੁੰਦੀ ॥

੧੨–ਪਰ ਟੀਪੂ ਨੇ ਨਾਂ ਮੰਨਿਆਂ ਅਤੇ ਜੇਹੜਾ ਅੰਗ੍ਰੇਜ਼ੀ ਅਫ਼ਸਰ ਗਵਰਨਰ ਜਨਰਲ ਦਾ ਸਨੇਹਾ ਲੈਕੇ ਗਿਆ ਸੀ ਉਸ ਨੂੰ ਮਿਲਿਆ ਤੱਕ ਨਾਂ। ਇਸ ਲਈ ਚੌਥੀ ਵਾਰ ਮੈਸੂਰ ਨਾਲ ਜੁੱਧ ਦੀ ਤਿਆਰੀ ਹੋਈ। ਪੇਸ਼ਵਾ ਸਿੰਧੀਆ ਤੋਂ ਡਰਦਾ ਸੀ, ਇਸਨੇ ਕਿਹਾ ਕਿ ਮੈਂ ਤਾਂ ਅੰਗ੍ਰੇਜ਼ਾਂ ਦੀ ਸਹੈਤਾ ਕਰਾਂਗਾ ਜੇਕਰ ਓਹ ਮੇਰੀ ਸਿੰਧੀਆ ਤੋਂ ਰੱਖਿਆ ਕਰਨ । ਬਾਕੀ ਮਰਹਟੇ ਸਭ ਅੱਡੋ ਅੱਡ ਰਹੇ ॥

੧੩–ਦੋ ਅੰਗ੍ਰੇਜ਼ੀ ਫੌਜਾਂ–ਇਕ ਬੰਬਈ ਵੱਲੋਂ ਅਤੇ ਦੂਜੀ ਮਦਰਾਸ ਵੱਲੋਂ–ਚੱਲ ਕੇ ਮੈਸੂਰ ਵਿੱਚ ਆਈਆਂ। ਮਦਰਾਸ ਦੀ ਫੌਜ ਦਾ ਕਮਾਨੀਅਰ ਜਰਨੈਲ ਹੈਰਿਸ ਸੀ ਅਤੇ ਕਰਨੈਲ ਵੈਲਜ਼ਲੀ ਭੀ ਇਸਦੇ ਨਾਲ ਸੀ। ਪਹਿਲਾਂ ਟੀਪੂ ਨੇ ਬੰਬਈ ਦੀ ਫ਼ੌਜ ਉੱਤੇ ਹੱਲਾ ਕੀਤਾ, ਪਰ ਹਾਰ ਖਾਧੀ । ਫਿਰ ਪਿੱਛੇ ਹੱਟਕੇ ਦੂਜੀ ਫੌਜ ਉੱਤੇ ਵਾਰ ਕੀਤਾ, ਪਰ ਇਥੇ ਭੀ ਹਾਰ ਹੀ ਹੋਈ। ਹੁਣ ਦੋਹਾਂ ਅੰਗ੍ਰੇਜ਼ੀ ਫੌਜਾਂ ਨੇ ਉਸਨੂੰ ਆਣ ਦਬਾਇਆ ਅਤੇ ਓਹ ਅਪਣੀ ਰਾਜਧਾਨੀ ਸ੍ਰੰਗਾਪਟਮ ਵਿੱਚ ਘੇਰਿਆ ਗਿਆ।ਥੋੜੇ

ਦਿਨ ਹੀ ਗੋਲੇ ਵਰ੍ਹਨ ਨਾਲ ਕਿਲੇ ਦਾ ਇੱਕ ਹਿੱਸਾ ਟੁੱਟ ਗਿਆ। ਜਦ ਪੂਰੀ੨ ਤਿਆਰੀ ਹੋ ਗਈ ਤਾਂ ਜਰਨੈਲ ਬੇਅਰ੍ਹ ਜੇਹੜਾ ਪਹਿਲਾਂ ਕਿਤਨਾ ਹੀ ਚਿਰ ਸ੍ਰੀਰੰਗਾਪਟਮ ਵਿੱਚ ਕੈਦ ਰਹਿਕੇ ਟੀਪੂ ਦੇ ਹੱਥੋਂ ਦੁਖ ਭੋਗ ਚੁੱਕਿਆ ਸੀ ਅਤੇ ਪਿਛਲੇ ਜੁੱਧ ਦੇ ਅੰਤ ਪੁਰ ਛੱਡਿਆ ਗਿਆ ਸੀ, ਅੰਗ੍ਰੇਜ਼ੀ ਫ਼ੌਜ ਲੈਕੇ ਕਿਲੇ ਵੱਲ ਵਧਿਆ। ਏਹ ੭ ਮਿੰਟਾਂ ਵਿੱਚ ਫ਼ਸੀਲ ਉੱਤੇ ਜਾ ਚੜ੍ਹਿਆ ਅਤੇ ਘੰਟਿਓਂ ਅੰਦਰ੨ ਕਿਲਾ ਫਤੇ ਕਰ ਲਿਆ। ਟੀਪੂ ਸੁਲਤਾਨ ਦਰਵਾਜ਼ੇ ਵਿੱਚ ਖਲੋਤਾ ਲੜਦਾ ਮਾਰਿਆ ਗਿਆ॥

੧੪–ਹੁਣ ਮੈਸੂਰ ਦੇਸ ਫਤੇ ਹੋ ਗਿਆ ਅਤੇ ਗਵਰਨਰ ਜਨਰਲ ਜੇ ਚਾਹੁੰਦਾ ਤਾਂ ਉਸਨੂੰ ਅੰਗ੍ਰੇਜ਼ੀ ਇਲਾਕੇ ਵਿੱਚ ਮਿਲਾ ਲੈਂਦਾ, ਪਰ ਅਜਿਹਾ ਨਾਂ ਕਰਕੇ ਗਵਰਨਰ ਜਨਰਲ ਨੇ ਮੈਸਰ ਦੀ ਗੱਦੀ ਪੁਰ ਪੰਜਾਂ ਵਰਿਹਾਂ ਦੇ ਨਿੱਕੇ ਜੇਹੇ ਬਾਲਕ ਨੂੰ ਬਿਠਾ ਦਿੱਤਾ, ਜੇਹੜਾ ਉਸ ਹਿੰਦੂ ਰਾਜੇ ਦੀ ਸੰਤਾਨ ਵਿੱਚੋਂ ਸੀ ਜਿਸਨੂੰ ਹੈਦਰਅਲੀ ਨੇ ਤਖ਼ਤ ਤੋਂ ਲਾਹਿਆ ਸੀ। ਇਸਦਾ ਨਾਉਂ ਕ੍ਰਿਸ਼ਨ ਰਾਜਾ ਸੀ। ਦੇਸ ਦਾ ਓਹ ਹਿੱਸਾ ਜੇਹੜਾ ਅਸਲੀ ਮੈਸੂਰ ਵਿੱਚ ਨਹੀਂ ਸੀ ਅਤੇ ਟੀਪੂ ਸੁਲਤਾਨ ਅਰ ਹੈਦਰ ਅਲੀ ਦਾ ਫਤੇ ਕੀਤਾ ਹੋਇਆ ਸੀ, ਅੰਗ੍ਰੇਜ਼ਾਂ, ਮਰਹਟਿਆਂ ਅਤੇ ਨਿਜ਼ਾਮ ਵਿੱਚ ਵੰਡਿਆ ਗਿਆ। ਅੰਗ੍ਰੇਜ਼ਾਂ ਨੂੰ ਓਹ ਇਲਾਕਾ ਮਿਲਿਆ ਜੇਹੜਾ ਹੁਣ ਕਨੜਾ ਅਤੇ ਕੋਇਮਬਟੋਰ

ਦ ਨਾਉਂ ਤੇ ਪ੍ਰਸਿੱਧ ਹੈ ॥

ਟੀਪ ਸੁਲਤਾਨ ਦੇ ਪੁਤ੍ਰਾਂ ਨਾਲ ਵੱਡੇ ਮਿੱਤ੍ਰ ਭਾਉ ਵਾਲਾ ਵਰਤਾਉ ਕੀਤਾਗਿਆ।ਉਨ੍ਹਾਂ ਲਈਵੱਡੀਆਂ ਪਿਨਸ਼ਨਾਂ ਬੱਝ ਗਈਆਂ ਅਤੇ ਵੈਲੋਰ ਘੱਲੇ ਗਏ, ਤਾਂ ਜੁ ਓਥੇ ਸੁਖ ਨਾਲ ਜੀਵਨ ਬਿਤੀਤ ਕਰਨ ॥

—:o:—

## ੭੩—ਮਾਰਕੁਇਸ ਵੈਲਜ਼ਲੀ

[ਅਪੂਰਨ]

੧—ਕੁਛ ਚਿਰ ਮਗਰੋਂ ਨਿਜ਼ਾਮ ਨੇ ਬੇਨਤੀ ਕੀਤੀ ਕਿ ਉਸ ਅੰਗ੍ਰੇਜ਼ੀ ਫ਼ੌਜ ਦੇ ਨਕਦ ਖਰਚ ਦੀ ਥਾਂ ਜੇਹੜੀ ਮੇਰੀ ਸਹੈਤਾ ਵਾਸਤੇ ਹੈਦਰਾਬਾਦ ਘੱਲੀ ਗਈ ਹੈ ਜੇਕਰ ਮੈਨੂੰ ਆਗ੍ਯਾ ਹੋਵੇ ਤਾਂ ਮੈਂ ਕੰਪਨੀ ਨੂੰ ਓਹ ਜ਼ਿਲੇ ਦੇ ਦੇਵਾਂ ਜੇਹੜੇ ਮੈਨੂੰ ਹੁਣੇ ਮਿਲੇ ਹਨ। ਏਹ ਬੇਨਤੀ ਪ੍ਰਵਾਨ ਹੋ ਗਈ ਅਤੇ ਸੰ: ੧੭੯੯ ਈ: ਵਿਚ ਤੁੰਗ ਭਦਰਾ ਅਤੇ ਮੈਸੂਰ ਦੇ ਵਿਚਲਾ ਇਲਾਕਾ ਜੇਹੜਾ ਹੁਣ ਬਲਾਰੀ ਅਤੇ ਕੜੱਪਾ ਦੇ ਜ਼ਿਲਿਆਂ ਦੇ ਨਾਉਂ ਤੇ ਪ੍ਰਸਿੱਧ ਹੈ "ਦਿਪਤ ਦੇਸ" ਦੇ ਨਾਉਂ ਤੇ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਹੋਇਆ।

੨—ਤੰਜੋਰ ਦਾ ਦੇਸ ਜਿਸਨੂੰ ਕਾਵੇਰੀ ਨਦੀ ਸਿੰਜਦੀ ਹੈ ਐਡਾ ਉਪਜਾਊ ਹੈ ਕਿ ਇਸਨੂੰ ਦੱਖਣੀ ਹਿੰਦੁਸਤਾਨ ਦਾ ਬਾਗ਼ ਆਖਿਆ ਜਾਂਦਾ ਹੈ। ਇਸਨੂੰ

ਸਵਾ ਜੀ ਦੇ ਭਰਾ ਨੇ ਫ਼ਤੇ ਕੀਤਾ ਸੀ ਅਤੇ ਫੇਰ ਸੌ ਵਰ੍ਹੇ ਤੀਕ ਮਰਹਟੇ ਇਸ ਉੱਤੇ ਰਾਜ ਕਰਦੇ ਰਹੇ। ਇਥੋਂ ਦਾ ਅੰਤਲਾ ਮਰਹਟਾ ਹਾਕਮ ਬੜਾ ਲਲੈਕ ਅਤੇ ਜ਼ੁਲਮੀ ਸੀ। ਇਸਨੇ ਐਤਨਾ ਮਸੂਲ ਲਾਇਆ ਕਿ ਪ੍ਰਜਾ ਦੇ ਕੋਲ ਖਾਣ ਨੂੰ ਵੀ ਨਹੀਂ ਬਚਦਾ ਸੀ। ਹਜ਼ਾਰਾਂ ਆਦਮੀ ਇਸਦੇ ਜ਼ੁਲਮ ਤੋਂ ਬਚਣ ਲਈ ਤੰਜੋਰ ਛੱਡਕੇ ਦੇਸੋਂ ਬਿਦੇਸ ਹੋ ਗਏ। ਅੰਤ ਏਹ ਬੇ ਉਲਾਦ ਮਰ ਗਿਆ ਅਤੇ ਇਸੇ ਘਰਾਣੇ ਦੇ ਦੋ ਕੁਮਾਰਾਂ ਨੇ ਗੱਦੀ ਲਈ ਹੱਕ ਪ੍ਰਗਟ ਕੀਤਾ। ਇਸ ਖਿਆਲ ਪੁਰ ਕਿ ਇਨ੍ਹਾਂ ਹੱਕਦਾਰਾਂ ਵਿਚ ਲੜਾਈ ਝਗੜਾ ਨਾ ਪਵੇ ਅਰ ਦੇਸਦਾ ਚੰਗਾ ਪ੍ਰਬੰਧ ਹੋ ਜਾਵੇ ਲਾਡ ਵੈਲਜ਼ਲੀ ਨੇ ਤੰਜੋਰ ਨੂੰ ਤਾਂ ਅੰਗ੍ਰੇਜ਼ੀ ਰਾਜ ਵਿਚ ਮਿਲਾ ਲਿਆ ਤੇ ਦੋਹਾਂ ਹੱਕਦਾਰਾਂ ਲਈ ਵੱਡੀਆਂ ੨ ਪਿਨਸ਼ਨਾਂ ਨੀਯਤ ਕਰ ਦਿੱਤੀਆਂ॥

੩–ਮੁਹੰਮਦ ਅਲੀ ਜਿਸਨੂੰ ਕ੍ਲਾਈਵ ਨੇ ਸੰਨ ੧੭੫੬ ਈ: ਵਿਚ ਵੈਰੀਆਂ ਤੋਂ ਬਚਾਇਆ ਸੀ ਸੰ: ੧੭੫੬ ਤੋਂ ਲੈਕੇ ਸੰ:੧੭੯੫ ਈ: ਤਕ ਕਰਨਾਟਕ ਦਾ ਨਵਾਬ ਰਿਹਾ, ਪਰ ਇਸਦਾ ਪ੍ਰਬੰਧ ਸਦੀਵ ਹੀ ਮੰਦਾ ਰਿਹਾ। ਹੈਦਰ ਅਲੀ ਅਤੇ ਟੀਪੂ ਨਾਲ ਜੋ ਜੁੱਧ ਹੋਏ ਉਨ੍ਹਾਂ ਦਾ ਕਾਰਨ ਇਸੇ ਦੇ ਇਲਾਕੇ ਕਰਨਾਟਕ ਦੀ ਹੀ ਰੱਖਿਆ ਸੀ, ਫੇਰ ਵੀ ਉਸਨੇ ਅੰਗ੍ਰੇਜ਼ਾਂ ਦੀ ਸਹੈਤਾ ਨਾਂ ਕੀਤੀ, ਸਗੋਂ ਜਿੱਥੋਂ ਤਕ ਹੋਇਆ ਉਸਦੇ ਅਵਸਰ ਉਲਟੀ ਵੈਰੀ ਦੀ

ਸਹੈਤਾ ਕਰਦੇ ਰਹੇ । ਉਸਨੇ ਅਪਣੇ ਸਿਪਾਹੀਆਂ ਨੂੰ ਤਨਖਾਹਾਂ ਨਾਂ ਦਿਤੀਆਂ, ਇਸ ਲਈ ਬਹੁਤ ਸਾਰੇ ਸਿਪਾਹੀ ਟੀਪੂ ਨਾਲ ਜਾ ਰਲੇ ਅਤੇ ਅੰਗ੍ਰੇਜ਼ਾਂ ਨਾਲ ਲੜਨ ਲੱਗ ਪਏ । ਦੇਸ ਦੀ ਆਮਦਨੀ ਨੂੰ ਉਸਨੇ ਆਪਣੀ ਮੌਜ ਬਹਾਰ ਵਿਚ ਲੁਟਾ ਦਿਤਾ ਅਤੇ ਇਤਨਾਂ ਕਰਜਾਈ ਹੋ ਗਿਆ ਕਿ ਕਰਜ਼ਾ ਲਾਹ ਨਾਂ ਸਕਿਆ, ਜੋ ਇਸਦੀ ਥਾਂ ਕੰਪਨੀ ਨੂੰ ਦੇਣਾ ਪਿਆ । ੪੬ ਵਰ੍ਹੇ ਰਾਜ ਕਰਕੇ ਓਹ ਮਰ ਗਿਆ ਅਤੇ ਉਸਦਾ ਪੁੱਤ੍ਰ ਉਮਦਾਤੁਲ ਉਮਰ ਗੱਦੀ ਉਤੇ ਬੈਠਾ। ਜਦ ਅੰਗ੍ਰੇਜ਼ਾਂ ਨੇ ਸ੍ਰੰਗਾਪਟਮ ਸਰ ਕਰ ਲਿਆ ਤਾਂ ਉਨ੍ਹਾਂ ਨੂੰ ਕੁਝ ਚਿਠੀਆਂ ਲਭੀਆਂ ਜੋ ਮੁਹੰਮਦ ਅਲੀ ਅਤੇ ਉਸਦੇ ਪੁਤ੍ਰ ਨੇ ਗੁਪਤ ਤੌਰ ਤੇ ਹੈਦਰ ਅਲੀ ਅਤੇ ਟੀਪੂ ਨੂੰ ਲਿਖੀਆਂ ਸਨ ਅਤੇ ਜਿਨ੍ਹਾਂ ਵਿਚ ਉਨ੍ਹਾਂ ਨੇ ਅੰਗ੍ਰੇਜ਼ਾਂ ਦੇ ਵਿਰੁੱਧ ਸਹੈਤਾ ਕਰਨ ਦਾ ਭਰੋਸਾ ਦਿੱਤਾ ਸੀ। ਇਸੇ ਵੇਲੇ ਤਿੰਨਾਂ ਵਰਿਹਾਂ ਦੀ ਸੰਖਿਪ੍ਤ ਨਵਾਬੀ ਕਰਕੇ ਉਮਦਾਤੁਲ ਉਮਰਾ ਭੀ ਚਲਦਾ ਹੋਇਆ ।ਇਸਦਾ ਪ੍ਰਬੰਧ ਪਿਊ ਨਾਲੋਂ ਭੀ ਭੈੜਾ ਸੀ । ਇਸਦੇ ਪਿੱਛੇ ਕੋਈ ਨਾਂ ਰਿਹਾ, ਇਸ ਵਾਸਤੇ ਲਾਰਡ ਵੈਲਜ਼ਲੀ ਨੇ ਕਰਨਾਟਕ ਨੂੰ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਅਤੇ ਮੁਹੰਮਦ ਅਲੀ ਦੇ ਭਤੀਜਿਆਂ ਅਰ ਸਾਕ ਨਾਤਿਆਂ ਦੀਆਂ ਪਿਨਸ਼ਨਾਂ ਲਾ ਦਿਤੀਆਂ ॥

੪–ਇਸਤਰਾਂ ਮਦਰਾਸ ਹਾਤਾ ਬਣ ਗਿਆ,

ਇਸ ਦਾ ਮੁਲ ਸੰ: ੧੭੫੯ ਈ: ਵਿਚ ਕਰਨੈਲ ਕਾਈਵ ਨੇ ਖੋਹਿਆ ਸੀ, ਜਿਸਵੇਲੇ ਉਸਨੇ ਫ੍ਰਾਂਸੀਆਂ ਕੋਲੋਂ ਉੱਤ੍ਰੀ ਸਰਕਾਰ ਦਾ ਇਲਾਕਾ ਲਿਆ ਸੀ। ਮਾਲਾਬਾਰ, ਸਲੀਮ ਅਤੇ ਮਦੂਰੇ ਦਾ ਇਲਾਕਾ ਲਾਰ੍ਡ ਕਾਰਨਵਾਲਿਸ ਨੇ ਟੀਪੂ ਨਾਲ ਪਹਿਲੇ ਜੁੱਧ ਪਿਛੋਂ ਸੰ: ੧੭੯੨ ਈ: ਵਿਚ ਅੰਗ੍ਰੇਜ਼ੀ ਰਾਜ ਵਿਖੇ ਸ਼ਾਮਲ ਕੀਤਾ ਸੀ। ਲਾਰ੍ਡ ਵੈਲਜ਼ਲੀ ਨੇ ਕਨੜਾ, ਕਾਇਮ ਬਟੌਰ, ਤੰਜੋਰ ਅਤੇ ਕਰਨਾਟਕ ਰਲਾਕੇ ਹਾਤਾ ਪੂਰਾ ਕਰ ਦਿੱਤਾ। ਉਸ ਵੇਲੇ ਤੋਂ ਲੈਕੇ ਹੁਣ ਤੀਕ ਸੌ ਵਰ੍ਹੇ ਵਿੱਚ ਇਸ ਹਾਤੇ ਵਿਚ ਕੋਈ ਲੜਾਈ ਝਗੜਾ ਨਹੀਂ ਹੋਇਆ ਅਤੇ ਪ੍ਰਜਾ ਹਰ ਤਰਾਂ ਅਨੰਦ ਪ੍ਰਸੰਨ ਹੈ॥

੫—ਫੇਰ ਲਾਰ੍ਡ ਵੈਲਜ਼ਲੀ ਨੇ ਅੱਵਧ ਦੇ ਨਵਾਬ ਨੂੰ ਲਿਖਿਆ ਕਿ ਤੁਸੀਂ ਭੀ ਨਿਜ਼ਾਮ ਹੈਦਰਾਬਾਦ ਵਾਂਗ ਸਬ ਸਿਡੀਏਰੀ ਸਿਸਟਮ ਵਿਚ ਰਲ ਜਾਵੋ। ਪਹਿਲਾਂ ਪਹਿਲ ਤਾਂ ਨਵਾਬ ਨੇ ਨਾਂ ਮੰਨਿਆਂ, ਪਰ ਜਦ ਮਗਰੋਂ ਵੇਖਿਆ ਕਿ ਨਾਂਹ ਕਰਨੀ ਵ੍ਰਿਥਾ ਹੈ ਤਾਂ ਓਹ ਭੀ ਰਾਜ਼ੀ ਹੋ ਗਿਆ। ਅੰਗ੍ਰੇਜ਼ੀ ਫ਼ੌਜ ਦਾ ਕੁਝ ਹਿੱਸਾ ਅੱਵਧ ਨੂੰ ਘੱਲਿਆ ਗਿਆ, ਜਿਸ ਦੇ ਖਰਚ ਲਈ ਨਵਾਬ ਨੇ ਗੰਗਾ ਤੇ ਜਮਨਾ ਦੇ ਵਿਚਲਾ ਦੁਆਬਾ ਅੰਗ੍ਰੇਜ਼ਾਂ ਦੀ ਭੇਟਾ ਕੀਤਾ। ਇਹੋ ਦੁਆਬਾ ਹੈ ਜਿਸ ਵਿਚ ਕੁਝ ਹੋਰ ਜ਼ਿਲੇ ਰਲਾਕੇ ਆਗਰੇ ਅਤੇ ਅੱਵਧ ਦੇ ਸੰਮਿਲਤ ਸੂਬੇ ਬਣੇ ਹਨ॥


ਬ੍ਰਿਟਿਸ਼ ਇੰਡੀਆ ਵੈੱਲਜ਼ਲੀ
ਦੇ ਸਮੇ ਸੰਨ ੧੭੯੯ ਈ:
ਪੰਜਾਬ
ਸਿਖ
ਰਾਜਪੂਤਾਨ
ਚੰਬਲ ਨਦੀ
ਰੇਵਾ ਨਰਬਦਾ
ਬੰਗਾਲ
ਬੰਬਈ
ਨਜ਼ਾਮ
ਰਾਜ
ਮੈਸੂਰ
ਮਦਰਾਸ

# ੭੪–ਮਾਰਕੁਇਸ ਵੈਲਜ਼ਲੀ

[ਸਮਾਪਤ]

੧–ਹੁਣ ਕੇਵਲ ਮਰਹਟੇ ਹੀ ਸਨ ਜੇਹੜੇ ਅਜੇ ਤੀਕ ਅੰਗ੍ਰੇਜ਼ਾਂ ਦੇ ਕਾਬੂ ਵਿੱਚ ਨਹੀਂ ਸਨ ਆਏ ਅਤੇ ਜੇਹੜੇ ਵੈਲਜ਼ਲੀ ਦੇ ਸਬ ਸਿਡੀਏਰੀ ਸਿਸਟਮ ਵਿੱਚ ਭੀ ਸ਼ਾਮਲ ਨਹੀਂ ਸਨ ਹੋਏ। ਮੈਸੂਰ ਦੇ ਅੰਤਲੇ ਜੁੱਧ ਪਿੱਛੋਂ ਲਾਰੂ ਵੈਲਜ਼ਲੀ ਨੇ ਰਘੋਬਾ ਦੇ ਪੁੱਤ੍ਰ ਬਾਜੀ ਰਾਉ ਪੇਸ਼ਵਾ ਨੂੰ ਲਿਖਿਆ ਕਿ ਜੇਕਰ ਤੁਸੀ ਭੀ ਓਹ ਸ਼ਰਤਾਂ ਮੰਨ ਲਓ ਜੇਹੜੀਆਂ ਨਿਜ਼ਾਮ ਨੇ ਪ੍ਰਵਾਨ ਕੀਤੀਆਂ ਹਨ ਅਤੇ ਫ੍ਰਾਂਸੀ ਸਿਪਾਹੀਆਂ ਨੂੰ ਕੱਢ ਦਿਓ ਅਰ ਉਨ੍ਹਾਂ ਦੀ ਥਾਂ ਅੰਗ੍ਰੇਜ਼ੀ ਫੌਜ ਰੱਖ ਲੌ ਤਾਂ ਮੈਸੂਰ ਤੋਂ ਜਿੱਤੇ ਹੋਏ ਦੇਸ ਦਾ ਤੀਜਾ ਹਿੱਸਾ ਆਪਨੂੰ ਦੇ ਦੇਵਾਂਗਾ। ਪਰ ਪੇਸ਼ਵਾ ਨੇ ਆਪਣੇ ਬੁੱਢੇ ਬ੍ਰਾਹਮਣ ਵਜ਼ੀਰ ਨਾਨਾ ਫਰਨਵੀਸ ਦੇ ਆਖੇ ਲੱਗਕੇ ਇਨ੍ਹਾਂ ਸ਼ਰਤਾਂ ਨੂੰ ਪ੍ਰਵਾਨ ਨਾਂ ਕੀਤਾ।

੨–ਦੂਜੇ ਵਰ੍ਹੇ ਅਰਥਾਤ ਸੰ: ੧੯੦੦ ਈ: ਵਿੱਚ ਨਾਨਾ ਫਰਨਵੀਸ ਚਲਾਣਾ ਕਰ ਗਿਆ। ਇਞਾਣੇ ਪੇਸ਼ਵਾ ਨੇ ਝੱਟ ਹੁਲਕਰ ਨਾਲ ਜੁੱਧ ਰਚ ਦਿੱਤਾ, ਜਿਸਨੇ ਪੂਨਾਂ ਲੈ ਲਿਆ ਅਤੇ ਇਕ ਨਵਾਂ ਪੇਸ਼ਵਾ ਅਸਥਾਪਨ ਕਰ ਦਿੱਤਾ॥

੩–ਬਾਜੀ ਰਾਉ ਡਰਦਾ ਮਾਰਿਆ ਨੱਸ ਕੇ ਬੰਬਈ ਪੁੱਜਾ ਅਤੇ ਲਾਰੂ ਵੈਲਜ਼ਲੀ ਨੂੰ ਲਿਖਿਆ ਕਿ

ਜਕਰ ਅੰਗ੍ਰੇਜ਼ ਮੈਨੂੰ ਪੂਨੇ ਦੀ ਗੱਦੀ ਉੱਤੇ ਬਿਠਾ ਦੇਣ ਤਾਂ ਮੈਂ ਖੁਸ਼ੀ ਨਾਲ ਉਨ੍ਹਾਂ ਦੀਆਂ ਸ਼ਰਤਾਂ ਮੰਨਣ ਨੂੰ ਤਿਆਰ ਹਾਂ। ਸੰ: ੧੯੦੨ ਈ: ਵਿੱਚ ਬਸੀਨ ਦੇ ਕਿਲੇ ਵਿੱਚ ਜੇਹੜਾ ਬੰਬਈ ਤੋਂ ੨੦ ਮੀਲ ਉੱਤ੍ਰ ਵਲ ਹੈ, ਪ੍ਰਤੱਗਜ਼ਾ ਪੱਤ੍ਰ ਪੁਰ ਦਸਖਤ ਕੀਤੇ ਅਤੇ ਕਰਾਰ ਕੀਤਾ ਕਿ ਹੁਣ ਤੋਂ ਪੇਸ਼ਵਾ ਹਰ ਕਰਕੇ ਮਰਹਟੇ ਸ੍ਰਦਾਰਾਂ ਦਾ ਆਗੂ ਨਹੀਂ ਬਨਾਂਗਾ, ਅੰਗ੍ਰੇਜ਼ਾਂ ਦੀ ਰਜ਼ਾਮੰਦੀ ਬਿਨਾਂ ਹੋਰ ਮਰਹਟੇ ਸ੍ਰਦਾਰਾਂ ਨਾਲ ਕੋਈ ਵਾਸਤਾ ਨਹੀਂ ਰਖਾਂਗਾ ਅਤੇ ਆਪਣੇ ਦੇਸ ਦੀ ਰਖਿਆ ਲਈ ਅੰਗ੍ਰੇਜ਼ੀ ਫੌਜ ਰਖਾਂਗਾ। ਇਸ ਫੌਜ ਦੇ ਖਰਚ ਲਈ ਉਸਨੇ ਕੁਝ ਜ਼ਿਲੇ ਕੰਪਨੀ ਨੂੰ ਦਿੱਤੇ ਜੇਹੜੇ ਹੁਣ ਬੰਬਈ ਹਾਤੇ ਵਿੱਚ ਸ਼ਾਮਲ ਹਨ॥

੪–ਇਸ ਵੇਲੇ ਗੁਜਰਾਤ ਦੇ ਰਾਜੇ ਗਾਇਕਵਾੜ ਨੇ ਪੇਸ਼ਵਾ ਦੀ ਵੇਖਾ ਦੇਖੀ ਅੰਗ੍ਰੇਜ਼ਾਂ ਨਾਲ ਇਕ ਪ੍ਰਤੱਗਜ਼ਾ ਪੱਤ੍ਰ ਲਿਖਕੇ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਦ ਸ਼ਹਿਨਸ਼ਾਹ ਮੰਨ ਲਿਆ, ਅਪਣੀ ਰੱਖਿਆ ਲਈ ਅਪਣੇ ਦੇਸ ਵਿੱਚ ਅੰਗ੍ਰੇਜ਼ੀ ਫ਼ੌਜ ਰਖਣੀ ਪ੍ਰਵਾਨ ਕਰ ਲਈ ਅਤੇ ਇਸ ਫੌਜ ਦਾ ਖਰਚ ਦੇਣ ਦਾ ਕਰਾਰ ਕੀਤਾ॥

੫–ਦੌਲਤ ਰਾਉ ਸਿੰਧੀਏ ਅਤੇ ਰਾਘੋ ਜੀ ਭੋਂਸਲੇ ਨੇ ਕੌਲ ਕਰਾਰ ਕਰਨੋਂ ਨਾਂਹ ਕੀਤੀ। ਏਹ ਬਸੀਨ ਦੇ ਪ੍ਰਤੱਗਜ਼ਾ ਪੱਤ੍ਰ ਦਾ ਹਾਲ ਸੁਣਕੇ ਵੱਡੇ

ਨਰਾਜ਼ ਹੋਏ ਅਤੇ ਜਤਨ ਕੀਤੇ ਨੇ ਕਿ ਹੁਲਕਰ ਟੁੱਟਕੇ ਉਨ੍ਹਾਂ ਨਾਲ ਆ ਰਲੇ ਤੇ ਅੰਗ੍ਰੇਜ਼ਾਂ ਨਾਲ ਲੜੇ, ਉਨ੍ਹਾਂ ਆਪਣੀਆਂ ਫੌਜਾਂ ਇਕੱਤ੍ਰ ਕੀਤੀਆਂ ਅਰ ਲੜਾਈ ਦੀ ਤਿਆਰੀ ਕਰ ਦਿੱਤੀ ॥

੬–ਲਾਰ੍ਡ ਵੈਲਜ਼ਲੀ ਨੇ ਭੀ ਏਹ ਹਾਲ ਸੁਣਿਆਂ ਤੇ ਓਹ ਭੀ ਲੜਾਈ ਲਈ ਤਿਆਰ ਹੋ ਗਿਆ। ਜਰਨੈਲ ਲੇਕ ਕੁਝ ਫੌਜ ਲੈਕੇ ਸਿੰਧੀਆ ਦੀ ਫੌਜ ਨਾਲ ਲੜਨ ਲਈ ਉੱਤ੍ਰੀ ਹਿੰਦ ਵਿੱਚ ਅੱਪੜਿਆ। ਕਰਨੈਲ ਵੈਲਜ਼ਲੀ ਅਤੇ ਕਰਨੈਲ ਸ੍ਰੀਵਨਸਨ ਇਕ ਹੋਰ ਫੌਜ ਲੈਕੇ ਦੱਖਣ ਵੱਲੋਂ ਆਏ। ਸੰ: ੧੮੦੩ ਈ: ਵਿੱਚ ਅਸਈ ਦੇ ਮਦਾਨ ਵਿੱਚ ਜੇਹੜਾ ਨਿਜ਼ਾਮ ਦੇ ਇਲਾਕੇ ਵਿੱਚ ਹੈ ਕਰਨੈਲ ਵੈਲਜ਼ਲੀ ਦਾ ਸਿੰਧੀਆ ਅਤੇ ਭੌਂਸਲੇ ਦੀਆਂ ਫੌਜਾਂ ਨਾਲ ਟਾਕਰਾ ਹੋਇਆ। ਕਰਨੈਲ ਵੈਲਜ਼ਲੀ ਕੋਲ ਪੰਜਹਜ਼ਾਰ ਸਿਪਾਹੀ ਭੀ ਨਹੀਂ ਸਨ ਤੇ ਮਰਹਟਿਆਂ ਕੋਲ ਪੰਜਾਹ ਹਜ਼ਾਰ ਦਾ ਇਕੱਠ ਸੀ, ਫੇਰ ਭੀ ਕਰਨੈਲ ਵੈਲਜ਼ਲੀ ਦੀ ਹੀ ਫਤੇ ਹੋਈ। ਇਸ ਤਰ੍ਹਾਂ ਅਰਗਾਉਂ ਦੇ ਮਦਾਨ ਵਿੱਚ ਕਰਨਲ ਵੈਲਜ਼ਲੀ ਨੇ ਫੇਰ ਮਰਹਟਿਆਂ ਨੂੰ ਹਾਰ ਦਿੱਤੀ ॥

੭–ਇਸ ਸਮੇਂ ਉੱਤ੍ਰੀ ਹਿੰਦ ਵਿੱਚ ਲਾਸਵਾਰੀ ਦੇ ਅਸਥਾਨ ਪੁਰ ਸਿੰਧੀਆ ਦੀ ਫ੍ਰਾਂਸੀ ਫੌਜ ਨਾਲ ਜਰਨਲ ਲੇਕ ਦਾ ਟਾਕਰਾ ਹੋਇਆ। ਜਰਨੈਲ ਲੇਕ ਨੇ ਫ੍ਰਾਂਸੀਆਂ ਨੂੰ ਨਸਾ ਦਿੱਤਾ ਅਰ ਆਗਰ

ਤੇ ਦਿੱਲੀ ਜੇਹੜੇ ਚਿਰ ਤੋਂ ਮਰਹਟਿਆਂ ਦੇ ਕਬਜ਼ੇ ਵਿੱਚ ਸਨ ਲੈ ਲਏ। ਦਿੱਲੀ ਵਿੱਚ ਇਸ ਨੇ ਬੁੱਢੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਨੂੰ ਡਿੱਠਾ ਕਿ ਨੇਤ੍ਰ ਹੀਣ ਕੈਦ ਵਿੱਚ ਪਿਆ ਹੈ। ਅੰਗ੍ਰੇਜ਼ਾਂ ਨੇ ਉਸਨੂੰ ਕੈਦੋਂ ਕੱਢਿਆ ਅਤੇ ਚੰਗੀ ਪਿਨਸ਼ਨ ਦੇਕੇ ਆਗਯਾ ਦੇ ਦਿੱਤੀ ਕਿ ਬਾਕੀ ਉਮਰ ਸ਼ਾਹੀ ਮਹਿਲ ਵਿੱਚ ਆਰਾਮ ਨਾਲ ਬਿਤੀਤ ਕਰੇ ॥

੯—ਹੁਣ ਸਿੰਧੀਆ ਤੇ ਰਾਘੋ ਜੀ ਭੋਂਸਲੇ ਅਰ ਅੰਗ੍ਰੇਜ਼ਾਂ ਵਿੱਚ ਭੀ ਉਹੋ ਜਿਹੇ ਪ੍ਰਤੱਗਯਾ ਪੱਤ੍ਰ ਲਿਖੇ ਗਏ ਜਿਹੇ ਬਸੀਨ ਵਿੱਚ ਲਿਖੇ ਗਏ ਸਨ। ਸਿੰਧੀਆ ਨੇ ਜਮਨਾਂ ਤੋਂ ਉਤਲਾ ਸਾਰਾ ਦੇਸ ਛੱਡ ਦਿੱਤਾ ਅਤੇ ਰਾਜਪੂਤਾਂ ਅਰ ਨਿਜ਼ਾਮ ਤੋਂ ਚੌਥ ਮੰਗਣੀ ਭੀ ਛੱਡ ਦਿੱਤੀ। ਇਸ ਪ੍ਰਤੱਗਯਾ ਪੱਤ੍ਰ ਪਰ ਅਰਜਨ ਗਾਉਂ ਦੇ ਕੋਲ ਸਿੰਧੀਆ ਨੇ ਦਸਖਤ ਕੀਤੇ ਸਨ, ਇਸ ਕਰਕੇ ਇਸਨੂੰ ਅਰਜਨ ਗਾਉਂ ਦਾ ਪ੍ਰਤੱਗਯਾ ਪੱਤ੍ਰ ਆਖਦੇ ਹਨ ॥

ਭੋਂਸਲੇ ਨਾਲ ਦੇਵ ਗਾਉਂ ਪੁਰ ਪ੍ਰਤੱਗਯਾ ਪੱਤ੍ਰ ਲਿਖਿਆ ਗਿਆ, ਜਿਸ ਦੇ ਅਨੁਸਾਰ ਇਸਨੇ ਪੂਰਬ ਵਿੱਚ ਕੱਟਕ ਅਤੇ ਪੱਛਮ ਵਿੱਚ ਬਰਾਰ ਅੰਗ੍ਰੇਜ਼ਾਂ ਦੀ ਭੇਟਾ ਕੀਤੇ, ਜਿਨ੍ਹਾਂ ਵਿੱਚੋਂ ਬਰਾਰ ਦਾ ਇਲਾਕਾ ਲਾਰਡ ਵੈਲਜ਼ਲੀ ਨੇ ਨਿਜ਼ਾਮ ਨੂੰ ਦੇ ਦਿੱਤਾ। ਏਹ ਸਭ ਗੱਲਾਂ ਸੰ: ੧੮੦੩ ਈ: ਵਿੱਚ ਹੋਈਆਂ। ਅੰਗ੍ਰੇਜ਼ੀ ਫ਼ੌਜਾਂ ਪੂਨੇ ਅਤੇ ਨਾਗਪੁਰ ਵਿੱਚ ਰੱਖੀਆਂ

ਗਈਆਂ ਅਰ ਭੋਂਸਲਾ ਹੁਣ ਤਾਂ ਨਾਗਪੁਰ ਦਾ ਰਾਜਾ ਸਦਾਣ ਲੱਗਾ।

੯-ਇਸੇ ਸਮੇਂ ਵਿੱਚ ਰਾਜਪੂਤ ਰਾਜਿਆਂ ਨੇ ਭੀ ਲਾਰਡ ਵੈਲਜ਼ਲੀ ਦੇ ਸਬ ਸਿਡੀਏਰੀ ਸਿਸਟਮ ਵਿੱਚ ਆਉਂਣਾ ਪ੍ਰਵਾਨ ਕਰ ਲਿਆ ਅਤੇ ਇਨ੍ਹਾਂ ਦੀਆਂ ਲੜਾਈਆਂ ਜੋ ਪ੍ਰਸਪਰ ਅਥਵਾ ਮਰਹਟਿਆਂ ਨਾਲ ਹੁੰਦੀਆਂ ਰਹਿੰਦੀਆਂ ਸਨ ਬੰਦ ਹੋ ਗਈਆਂ।

੧੦-ਹੁਣ ਹਿੰਦੁਸਤਾਨ ਵਿੱਚ ਇੱਕੋ ਹੁਲਕਰ ਹੀ ਵੱਡਾ ਰਾਜਾ ਸੀ ਜੇਹੜਾ ਵਲਜ਼ਲੀ ਤੋਂ ਨਾਬਰ ਸੀ। ਜਸਵੰਤ ਰਾਉ ਹੁਲਕਰ ਆਖਦਾ ਸੀ ਕਿ ਮੇਰਾ ਹੱਕ ਹੈ ਕਿ ਉੱਤ੍ਰੀ ਹਿੰਦ ਵਿੱਚ ਜਿੱਥੇ ਚਾਹਾਂ ਜਾਵਾਂ, ਸਭਨਾਂ ਤੋਂ ਚੌਥ ਲਵਾਂ ਅਤੇ ਜੋ ਨਾਂ ਦੇਵੇ ਉਸਨੂੰ ਲੁੱਟਾਂ ਅਤੇ ਮਾਰਾਂ। ਜਦ ਅੰਗ੍ਰੇਜ਼ੀ ਫੌਜ ਮਰਹਟਿਆਂ ਨਾਲ ਲੜਨ ਵਿੱਚ ਰੁੱਟੀ ਹੋਈ ਸੀ ਤਾਂ ਜਸਵੰਤ ਰਾਉ ਹੁਲਕਰ ਰਾਜਪੂਤਾਨੇ ਦੇ ਰਾਜਿਆਂ ਨੂੰ ਜੇਹੜੇ ਨਿਰ-ਬਲ ਹੋਣ ਕਰਕੇ ਉਸਦਾ ਟਾਕਰਾ ਨਹੀਂ ਕਰ ਸਕਦੇ ਸਨ, ਦਬਾ ਦਬ ਲੁੱਟੀ ਜਾਂਦਾ ਸੀ। ਏਹ ਰਾਜੇ ਅੰਗ੍ਰੇਜ਼ਾਂ ਦੀ ਰਾਖੀ ਵਿੱਚ ਆ ਚੁਕੇ ਸਨ, ਇਸ ਲਈ ਲਾਰਡ ਵੈਲਜ਼ਲੀ ਨੇ ਹੁਲਕਰ ਨੂੰ ਕਿਹਾ ਕਿ ਇਨ੍ਹਾਂ ਨੂੰ ਦੁੱਖ ਨਾਂ ਦੇਵੋ ਅਤੇ ਅਪਣੇ ਦੇਸ ਨੂੰ ਮੁੜ ਜਾਓ। ਹੁਲਕਰ ਨੇ ਉੱਤ੍ਰ ਦਿੱਤਾ ਕਿ ਮੈਂ ਨਹੀਂ ਜਾਵਾਂਗਾ ਅਤੇ ਸਦੀਵ ਰਾਜਪੂਤਾਂ ਤੋਂ ਚੌਥ ਲਵਾਂਗਾ। ਇਸ ਤੇ ਗਵਰਨਰ ਜਨਰਲ ਨੇ ਪ੍ਰਤੱਗਜ਼ਾ

ਪੱਤ੍ ਅਨੁਸਾਰ ਰਾਜਪੂਤਾਂ ਦੀ ਰਖਜਾ ਕਰਨੀ ਅਪਣਾ ਕਰਤੱਵ ਸਮਝਕੇ ਸੰ: ੧੯੦੪ ਈ: ਵਿੱਚ ਹੁਲਕਰ ਨਾਲ ਲੜਾਈ ਅਰੰਭ ਦਿੱਤੀ।

੧੧–ਗਵਰਨਰ ਜਨਰਲ ਨੂੰ ਪਤਾ ਨਹੀਂ ਸੀ ਕਿ ਹੁਲਕਰ ਵਿੱਚ ਕਿਤਨਾ ਬਲ ਅਤੇ ਇਸਦੇ ਪਾਸ ਕਿਤਨੀ ਫ਼ੌਜ ਹੈ, ਇਸ ਲਈ ਉਸਨੇ ਬੰਗਾਲੇ ਤੋਂ ਕਰਨੈਲ ਮਾਨਸਨ ਨੂੰ ਥੋੜੀ ਜੇਹੀ ਫੌਜ ਦੇਕੇ ਸਿੰਧੀ-ਆ ਦੀ ਫੌਜ ਦੇ ਇੱਕ ਦਸਤੇ ਨਾਲ ਤੋਰਿਆ। ਕਰਨੈਲ ਮਾਨਸਨ ਨੂੰ ਭੀ ਹੁਲਕਰ ਦੇ ਬਲ ਅਤੇ ਉਸ ਦੀ ਫੌਜ ਦਾ ਪਤਾ ਨਹੀਂ ਸੀ, ਓਹ ਨਿਧੜਕ ਹੁਲਕਰ ਦੇ ਦੇਸ਼ ਵਿੱਚ ਚਲਿਆ ਗਿਆ ਅਤੇ ਤਾਂ ਹੀ ਪਤਾ ਲੱਗਾ ਕਿ ਇਕ ਵੱਡੀ ਸਾਰੀ ਫੌਜ ਦੇ ਵਿੱਚ ਘੇਰਿਆ ਗਿਆ। ਸਿੰਧੀਆ ਦੀ ਫੌਜ ਦੇ ਸਿਪਾਹੀ ਉਸਨੂੰ ਛੱਡਕੇ ਵੈਰੀ ਨਾਲ ਮਿਲ ਗਏ। ਕਰਨੈਲ ਮਾਨਸਨ ਕੁਮਕ ਦੀ ਆਸ ਪਰ ਬਿਨਾਂ ਵਿਚਾਰੇ ਆਗਰੇ ਵੱਲ ਹਟਿਆ। ਸਾਵਣ ਦਾ ਮਹੀਨਾ ਹੋਣ ਕਰਕੇ ਹਰ ਪਾਸੇ ਜੋਰ ਦੀ ਬਰਖਾ ਹੋ ਰਹੀ ਸੀ ਤੇ ਦਰਜਾਵਾਂ ਵਿੱਚ ਕਾਂਗਾਂ ਚੜ੍ਹੀਆਂ ਹੋਈਆਂ ਸਨ। ਕਰਨੈਲ ਮਾਨਸਨ ਨੂੰ ਆਗਰੇ ਪੁੱਜਣ ਵਿੱਚ ਵੱਡੀ ਤਕਲੀਫ ਹੋਈ। ਇਸ ਵੇਲੇ ਹੁਲਕਰ ਨੇ ਦਿੱਲੀ ਉੱਤੇ ਹੱਲਾ ਕੀਤਾ। ਦਿੱਲੀ ਤਾਂ ਫਤੇ ਨਾਂ ਕਰ ਸਕਿਆ, ਪਰ ਆਲੇ ਦੁਆਲੇ ਦੇ ਦੇਸ ਨੂੰ ਲੁੱਟਣ ਲੱਗ ਪਿਆ। ਸਿੰਧੀਆ ਭੀ ਇੱਕ

ਤਗੜੀ ਫੌਜ ਲੈਕੇ ਹੁਲਕਰ ਨਾਲ ਆ ਰਲਿਆ ॥

੧੨-ਹੁਣ ਜਰਨੈਲ ਲੇਕ ਇਕ ਕਰੜੀ ਫੌਜ ਲੈਕੇ ਆਗਰੇ ਤੋਂ ਤੁਰਿਆ। ਸੰ: ੧੯੦੪ ਈ: ਵਿਚ ਡੀਗ ਦੀ ਲੜਾਈ ਵਿਚ ਜਰਨੈਲ ਲੇਕ ਨੇ ਸਿੰਧੀਆਂ ਦੀ ਅਨਗਿਣਤ ਫੌਜ ਨੂੰ ਭਜਾ ਦਿੱਤਾ ਅਤੇ ਡੀਗ ਦਾ ਪੱਕਾ ਕਿਲਾ ਲੈਕੇ ਭਰਤਪੁਰ ਦੇ ਕਿਲੇ ਨੂੰ ਘੇਰ ਲਿਆ। ਭਰਤਪੁਰ ਦਾ ਰਾਜਾ ਹੁਲਕਰ ਦਾ ਮਿੱਤ੍ਰ ਅਤੇ ਸਹਾਈ ਸੀ, ਕੁਝ ਚਿਰ ਤੀਕ ਤਾਂ ਓਹ ਭਰਤ ਪੁਰ ਦੀ ਰੱਖਿਆ ਕਰਦਾ ਰਿਹਾ, ਪਰ ਜਦ ਉਸਨੂੰ ਪ੍ਰਤੀਤ ਹੋ ਗਿਆ ਕਿ ਕਿਲਾ ਅਵੱਸੋਂ ਫਤੇ ਹੋ ਜਾਵੇਗਾ ਤਾਂ ਸਿੱਧੇ ਹੋਕੇ ਅੰਗ੍ਰੇਜ਼ਾਂ ਨਾਲ ਸੁਲਹ ਕਰ ਲਈ। ਹੁਲਕਰ ਸਭ ਥਾਂਵਾਂ ਤੋਂ ਹਾਰ ਖਾਕੇ ਭੱਜਿਆ ਅਤੇ ਅਪਣੇ ਦੇਸ ਦੇ ਵਿਚਕਾਰ ਜਾ ਠੈਹਰਿਆ।

੧੩-ਜਰਨੈਲ ਲੇਕ ਲੜਾਈ ਛੱਡ ਦਿੰਦਾ ਅਤੇ ਜ਼ੋਰ ਨਾਲ ਹੁਲਕਰ ਤੋਂ ਲਾਟ੍ਹ ਵੈਲਜ਼ਲੀ ਦੀਆਂ ਸ਼ਰਤਾਂ ਮਨਾ ਲੈਂਦਾ, ਪਰ ਇਸ ਵੇਲੇ ਲਾਟ੍ਹ ਵੈਲ-ਜ਼ਲੀ ਦਾ ਗਵਰਨਰ ਜਨਰਲੀ ਦਾ ਸਮਾਂ ਮੁੱਕ ਚੁੱਕਾ ਸੀ। ਓਹ ਵਲੈਤ ਤੁਰ ਗਿਆ ਅਤੇ ਉਸਦੀ ਥਾਂ ਜੇਹੜਾ ਦੂਜਾ ਗਵਰਨਰ ਜਨਰਲ ਆਇਆ ਉਸ ਨੇ ਜਰਨੈਲ ਲੇਕ ਨੂੰ ਮਨ ਮਾਨੀ ਕਰਨ ਦੀ ਆਗਯਾ ਨਾਂ ਦਿੱਤੀ॥

—:o:—

# ੭੫—ਲਾਰਡ ਕਾਰਨਵਾਲਿਸ ਪੰਜਵਾਂ ਗਃ ਜਃ, ਸਰ ਜਾਰਜ ਬਾਰਲੋ, ਲਾਰਡ ਮਿੰਟੋ ਦੂਜਾ ਗਃ ਜਃ

{ ਸੰਃ ੧੮੦੫ ਤੋਂ ੧੮੦੭ ਈਃ ਤੀਕ
ਸੰਃ ੧੮੦੭ ਤੋਂ ੧੮੧੩ ਈਃ ਤੀਕ }

੧—ਈਸ੍ਟ ਇੰਡੀਆ ਕੰਪਨੀ ਨੂੰ ਹੁਨ ਤੀਕ ਬਿਨਾਂ ਕਿਸੇ ਹੋਰ ਸਾਂਝੀਵਾਲ ਦੇ ਹਿੰਦੁਸਤਾਨ ਵਿੱਚ ਬਪਾਰ ਦਾ ਹੱਕ ਪ੍ਰਾਪਤ ਸੀ, ਅਥਵਾ ਇਸ ਤੋਂ ਬਿਨਾਂ ਕੋਈ ਹੋਰ ਕੰਪਨੀ ਹਿੰਦ ਵਿਚ ਬਪਾਰ ਨਹੀਂ ਕਰ ਸਕਦੀ ਸੀ। ਉਸਨੇ ਵੇਖਿਆ ਕਿ ਬਪਾਰ ਦਾ ਸਾਰਾ ਨਫ਼ਾ ਟੀਪੂ ਅਤੇ ਮਰਹੱਟਿਆਂ ਦੀਆਂ ਲੜਾਈਆਂ ਵਿਚ ਲੱਗ ਗਿਆ, ਤੇ ਕੰਪਨੀ ਨੂੰ ਨਫੇ ਨਾਲ ਹੀ ਵਾਸਤਾ ਸੀ, ਇਸ ਲਈ ਨਵਾਂ ਗਵਰਨਰ ਜਨਰਲ ਆਪਣੇ ਨਾਲ ਏਹ ਹੁਕਮ ਲਿਆਇਆ ਕਿ ਝੱਟ ਹੁਲਕਰ ਨਾਲ ਸੁਲਹ ਕੀਤੀ ਜਾਵੇ ਅਤੇ ਕੰਪਨੀ ਕਿਸੇ ਹਿੰਦੀ ਰਈਸ ਨਾਲ ਕਿਸੇ ਪ੍ਰਕਾਰ ਦਾ ਝਗੜਾ ਝਾਂਜਾ ਨਾ ਕਰੇ। ਇਸ ਤੋਂ ਪਹਿਲਾਂ ਇਸ ਪ੍ਰਕਾਰ ਦੇ ਹੁਕਮ ਸਰ ਜਾਨ ਸ਼ੋਰ ਨੂੰ ਭੀ ਅੱਪੜ ਚੁੱਕੇ ਸਨ ॥

੨—ਲਾਰ੍ਡ ਕਾਰਨਵਾਲਿਸ ਅੱਗੇ ਭੀ ਇਕ ਵਾਰੀ ਗਵਰਨਰ ਜਨਰਲ ਰਹ ਚੁੱਕਾ ਸੀ, ਹੁਣ

ਇਸਦੀ ਉਮਰ ਕੋਈ ੭੦ ਕੁ ਵਰ੍ਹਿਆਂ ਦੀ ਹੋਣ ਕਰਕੇ ਏਹ ਬੰਗਾਲੇ ਦੀ ਗਰਮ ਅਤੇ ਸਿੱਲ੍ਹੀ ਧਰਤੀ ਵਿੱਚ ਰਹਿਣ ਦੇ ਜੋਗ ਨਹੀਂ ਸੀ। ਇਥੇ ਆਏ ਨੂੰ ਤਿੰਨ ਮਹੀਨੇ ਭੀ ਨਹੀਂ ਹੋਏ ਸਨ ਕਿ ਚਲਾਣਾਂ ਕਰ ਗਿਆ॥

੩-ਸਰ ਜਾਰਜ ਬਾਰਲੋ ਉਸਦੀ ਥਾਂ ਕੱਚਾ ਗਵਰਨਰ ਜਨਰਲ ਬਣਿਆ। ਹੁਲਕਰ ਖ਼ੁਸ਼ੀ ਨਾਲ ਉਹੋ ਸ਼ਰਤਾਂ ਪ੍ਰਵਾਨ ਕਰ ਲੈਂਦਾ ਜੇਹੜੀਆਂ ਹੋਰ ਮਰਹਟੇ ਰਾਜਿਆਂ ਨੇ ਕੀਤੀਆਂ ਸਨ, ਪਰ ਸਰ ਜਾਰਜ ਬਾਰਲੋ ਲਾਚਾਰ ਸੀ। ਵਲੈਤੋਂ ਆਏ ਹੁਕਮ ਅਨੁਸਾਰ ਉਸਨੂੰ ਹੁਲਕਰ ਨਾਲ ਸੁਲਹ ਹੀ ਕਰਨੀ ਪਈ।ਹੁਲਕਰ, ਬਾਜੀ ਰਾਉ ਪੇਸ਼ਵਾ,ਰਾਘੋ ਜੀ ਭੌਂਸਲਾ ਅਤੇ ਸਿੰਧੀਆ ਸਾਰੇ ਹਿਰਾਨ ਸਨ ਕਿ ਏਹ ਗਵਰਨਰ ਜਨਰਲ ਲਾਰਡ ਵੈਲਜ਼ਲੀ ਦੀ ਇੱਛਾ ਦੇ ਉਲਟ ਕਿਹੋ ਜਿਹੀ ਕਾਰਰਵਾਈ ਕਰ ਰਿਹਾ ਹੈ। ਉਨ੍ਹਾਂ ਇਹੋ ਸਮਝਿਆ ਕਿ ਗਵਰਨਰ ਜਨਰਲ ਹੁਲਕਰ ਤੋਂ ਡਰ ਗਿਆ ਹੈ। ਫੇਰ ਤਾਂ ਓਹ ਵੱਡਾ ਪਛਤਾਉਣ ਲੱਗੇ ਕਿ ਅਸਾਂ ਕਿਉਂ ਅੰਗ੍ਰੇਜ਼ਾਂ ਨਾਲ ਇਹੋ ਜਿਹੇ ਕੌਲ ਕਰਾਰ ਕੀਤੇ।ਹੁਣ ਤੋਂ ਲੈ ੭ ਵਰ੍ਹਿਆਂ ਤੀਕ ਏਹ ਲੋਕ ਲੜਾਈ ਦੀਆਂ ਤਿਆਰੀਆਂ ਕਰਦੇ ਰਹੇ ਕਿ ਕਿਵੇਂ ਆਪਣੇ ਪਹਿਲੇ ਅਧਿਕਾਰ ਪ੍ਰਾਪਤ ਕਰੀਏ ਅਤੇ ਇੱਕ ਵਾਰ ਫੇਰ ਅੰਗ੍ਰੇਜ਼ ਇਲਾਕਿਆਂ ਵਿਚੋਂ ਚੌਥ ਉਗਰਾਹੀਏ।

੪–ਸਿੰਧੀਆ ਨਾਲ (ਜੋ ਹੁਲਕਰ ਨਾਲ ਮਿਲ ਗਿਆ ਸੀ) ਫੇਰ ਨਵੇਂ ਸਿਰੇ ਸੁਲਹ ਕੀਤੀ ਗਈ। ਗਵਾਲੀਆਰ ਦਾ ਪੱਕਾ ਕਿਲਾ ਜੇਹੜਾ ਜਿੱਤਿਆ ਗਿਆ ਸੀ ਉਸਨੂੰ ਮੋੜ ਦਿੱਤਾ ਗਿਆ ਅਤੇ ਚੰਬਲ ਨਦੀ ਉਸਦੇ ਅਰ ਕੰਪਨੀ ਦੇ ਇਲਾਕਿਆਂ ਦੀ ਹੱਦ ਨੀਯਤ ਹੋਈ॥

੫–ਠੀਕ ਇਸੇ ਵੇਲੇ ਟੀਪੂ ਦੇ ਪੁੱਤ੍ਰਾਂ ਨੇ ਜੇਹੜੇ ਅੰਗ੍ਰੇਜ਼ਾਂ ਦੀ ਪਿਨਸ਼ਨ ਲੈਕੇ ਵੈਲੋਰ ਵਿਚ ਰਹਿੰਦੇ ਸਨ ਦੇਸੀ ਸਿਪਾਹੀਆਂ ਨੂੰ ਭੜਕਾਇਆ ਅਤੇ ਅਫ਼ਸਰਾਂ ਤੋਂ ਆਕੀ ਕਰ ਦਿੱਤਾ। ਬਹੁਤ ਸਾਰੇ ਅੰਗ੍ਰੇਜ਼ ਮਾਰੇ ਗਏ, ਫੇਰ ਭੀ ਥੋੜੇ ਜਿਹੇ ਅੰਗ੍ਰੇਜ਼ ਬਹਾਦਰੀ ਨਾਲ ਕਿਲੇ ਵਿਚ ਡਟ ਕੇ ਲੜੀ ਗਏ। ਇੰਨੇ ਤੀਕ ਅਰਕਾਟ ਤੋਂ ਸਹੈਤਾ ਆ ਪਹੁੰਚੀ, ਸਿਪਾਹੀਆਂ ਦਾ ਰੌਲਾ ਮਿਟ ਗਿਆ ਅਤੇ ਟੀਪੂ ਦੇ ਪੁੱਤ੍ਰ ਕਲਕੱਤੇ ਭੇਜ ਦਿੱਤੇ ਗਏ ਅਰ ਓਥੇ ਰਹਿਣ ਲੱਗੇ॥

੬–ਇਸ ਦੇ ਪਿਛੋਂ ਲਾਰਡ ਮਿੰਟੋ ਗਵਰਨਰ ਜਨਰਲ ਬਣਿਆਂ ਅਰ ਉਸਨੇ ੭ ਵਰ੍ਹੇ ਹਕੂਮਤ ਕੀਤੀ। ਲਾਰਡ ਮਿੰਟੋ ਨੇ ਦੇਸੀ ਰਈਸਾਂ ਨੂੰ ਕੁਝ ਨਾਂ ਆਖਿਆ, ਪਰ ਏਹ ਚੰਗੀ ਗੱਲ ਨਹੀਂ ਸੀ ਕਿਉਂਕਿ ਓਹ ਪ੍ਰਸਪਰ ਲੜਦੇ ਭਿੜਦੇ ਅਤੇ ਅੰਗ੍ਰੇਜ਼ਾਂ ਉੱਤੇ ਹੱਲਾ ਕਰਨ ਦੀਆਂ ਤਿਆਰੀਆਂ ਕਰਦੇ ਰਹੇ। ਏਹ ਭੀ ਲਾਚਾਰ ਸੀ, ਵਲੈਤੋਂ ਜਿਵੇਂ ਹੁਕਮ ਆਉਂਦੇ ਸਨ

ਓਂਵੇ ਕਰਦਾ ਸੀ ॥

੭-ਮਲਕਾ ਐਲਿਜ਼ਬਿਥ ਨੇ ਸੰ: ੧੬੦੦ ਈ: ਵਿਖੇ ਈਸ੍ਟ ਇੰਡੀਆ ਕੰਪਨੀ ਨੂੰ ਇੱਕ ਹੁਕਮਨਾਮਾ ਦਿੱਤਾ ਸੀ ਜਿਸਦੇ ਅਨੁਸਾਰ ਕੰਪਨੀ ਨੂੰ ਹਿੰਦੁਸਤਾਨ ਨਾਲ ਬਪਾਰ ਕਰਨ ਦੀ ਖੁੱਲ੍ਹ ਮਿਲ ਗਈ ਸੀ। ਇਸ ਦੇ ਪਿੱਛੋਂ ਸਮੇਂ ਸਮੇਂ ਸਿਰ ਨਵੇਂ ਹੁਕਮ ਨਾਮੇ ਮਿਲਦੇ ਰਹੇ। ਸੰ: ੧੭੭੩ ਈ: ਦੇ ਪਿੱਛੋਂ ਜਦ ਰੈਗੂਲੇ-ਟਿੰਗ ਐਕ੍ਟ ਪ੍ਰਵਿਰਤ ਹੋਇਆ ਤਾਂ ਏਹ ਨਿਯਮ ਬੱਝ ਗਿਆ ਕਿ ਹਰ ੨੦ ਵਰ੍ਹਿਆਂ ਪਿੱਛੋਂ ਕੰਪਨੀ ਨੂੰ ਨੱਵਾਂ ਹੁਕਮ ਨਾਮਾ ਮਿਲਿਆ ਕਰੇ। ੨੧੩ ਵਰ੍ਹਿਆਂ ( ਅਰਥਾਤ ਸੰ: ੧੮੧੩ ਈ: ) ਤੀਕ ਕੰਪਨੀ ਨੂੰ ਬਿਨਾਂ ਕਿਸੇ ਹੋਰ ਸਾਂਝੀਵਾਲ ਦੇ ਬਪਾਰ ਦਾ ਹੱਕ ਪ੍ਰਾਪਤ ਰਿਹਾ, ਭਾਵ ਏਹ ਕਿ ਹੋਰ ਕੋਈ ਅੰਗ੍ਰੇਜ਼ ਬਪਾਰੀ ਹਿੰਦ ਵਿੱਚ ਬਪਾਰ ਕਰਨ ਦਾ ਅਧਿਕਾਰ ਨਹੀਂ ਰੱਖਦਾ ਸੀ। ਪਰ ਸੰ: ੧੮੧੩ ਈ: ਵਿੱਚ ਪਾਰਲੀਮੈਂਟ ਨੇ ਏਹ ਠੇਕਾ ਤੋੜ ਦਿੱਤਾ ਅਤੇ ਖੁਲ੍ਹ ਦੇ ਦਿੱਤੀ ਕਿ ਜਿਸਦਾ ਜੀ ਚਾਹੇ ਹਿੰਦੁਸਤਾਨ ਨਾਲ ਬਪਾਰ ਕਰੇ।

੮-ਪਰ ਇਸ ਤੋਂ ੨੦ ਵਰ੍ਹੇ ਮਗਰੋਂ ਤੀਕ ਕਿਸੇ ਨੂੰ ਇਸ ਖੁਲ੍ਹ ਤੋਂ ਕੋਈ ਲਾਭ ਨਾਂ ਹੋਇਆ, ਕਿਉਂਕਿ ਕੰਪਨੀ ਦੇ ਪੁਰਾਣੇ ਨਿਯਮ ਅਨੁਸਾਰ ਇਸਦੀ ਆਗਿਆ ਬਿਨਾਂ ਕੋਈ ਇਸਦੇ ਇਲਾਕੇ ਵਿੱਚ ਅਬਾਦ ਨਹੀਂ ਹੋ ਸਕਦਾ ਸੀ ॥

# ੭੬–ਲਾਰਡ ਹੇਸਟਿੰਗਜ਼, ਸੱਤਵਾਂ ਗਵਰਨਰ ਜਨਰਲ

[ਸੰ: ੧੯੧੩ ਤੋਂ ੧੯੨੩ ਈ: ਤੀਕ]

[ਮਰਹਟਿਆਂ ਦੇ ਬਲ ਦਾ ਅੰਤ]

੧–ਨੌਵਾਂ ਗਵਰਨਰ ਜਨਰਲ ਲਾਰ੍ਹ ਹੇਸਟਿੰਗਜ਼ ਜੇਹੜਾ ਸੰ: ੧੯੧੩ ਵਿੱਚ ਹਿੰਦੁਸਤਾਨ ਵਿਖੇ ਆਇਆ ਵੱਡਾ ਅਮੀਰ ਅਤੇ ਚੰਗਾ ਜਰਨੈਲ ਸੀ, ਅਰ ਕਈ ਲੜਾਈਆਂ ਲੜ ਚੁਕਿਆ ਸੀ। ਇਸਦਾ ਵਾਰ੍ਹਨ ਹੇਸਟਿੰਗਜ਼ ਪਹਿਲੇ ਗਵਰਨਰ ਜਨਰਲ ਨਾਲ ਕੋਈ ਸੰਬੰਧ ਨਹੀਂ ਹੈ, ਭਾਵੇਂ ਨਾਉਂ ਉਹੋ ਜਿਹਾ ਹੀ ਸੀ। ਏਹ ਤੀਜਾ ਆਦਮੀ ਸੀ ਜਿਸਨੂੰ ਬ੍ਰਿਟਿਸ਼ ਇੰਡੀਆ ਦਾ ਬਨਾਣ ਵਾਲਾ ਆਖ ਸਕਦੇ ਹਾਂ। ਇਸਨੇ ਹਿੰਦੁਸਤਾਨ ਵਿੱਚ ੧੦ ਵਰ੍ਹੇ ਹਕੂਮਤ ਕੀਤੀ। ਇਸਤੋਂ ਪਹਿਲਾਂ ਜੇਹੜੇ ਦੋ ਬ੍ਰਿਟਿਸ਼ ਇੰਡੀਆ ਦੇ ਬਨਾਣ ਵਾਲੇ ਹੋਏ ਸਨ, ਉਨ੍ਹਾਂ ਵਿੱਚੋਂ ਪਹਿਲਾ ਕ੍ਲਾਈਵ ਸੀ ਅਤੇ ਦੂਜਾ ਲਾਰ੍ਹ ਵੈਲਜ਼ਲੀ।

੨–ਜੇਕਰ ਲਾਰ੍ਹ ਵੈਲਜ਼ਲੀ ਦੀ ਤਦਬੀਰ ਚੱਲ ਪੈਂਦੀ ਤਾਂ ਓਦੋਂ ਹੀ ਹਿੰਦੁਸਤਾਨ ਦੇ ਹਰ ਹਿੱਸੇ ਵਿੱਚ ਅਮਨ ਹੋ ਜਾਂਦਾ, ਜਿਸਤਰਾਂ ਹੁਣ ਹੈ, ਪਰ ਅਮਨ ਦੀ ਥਾਂ ਮਰਹਟਿਆਂ ਦੇ ਦੇਸ ਵਿੱਚ ਹਰ ਪਾਸੇ ਜੁੱਧ ਦੀਆਂ ਤਿਆਰੀਆਂ ਜਾਪਦੀਆਂ

ਸਨ। ਪਿਛਲੇ ੧੦ ਵਰਿਹਾਂ ਵਿਚ ਮੱਧ ਹਿੰਦ ਵਿਖੇ ਇਕ ਨਵਾਂ ਜੱਥਾ ਪੈਦਾ ਹੋ ਗਿਆ ਸੀ ਜਿਨ੍ਹਾਂ ਨੂੰ ਪਿੰਡਾਰੇ ਆਖਦੇ ਸਨ ॥

੩–ਪਿੰਡਾਰੇ ਲੁਟੇਰੇ ਸਨ ਜਿਨ੍ਹਾਂ ਵਿਚ ਬਹੁਤੇ ਮੁਸਲਮਾਨ ਪਠਾਣ ਅਤੇ ਹਿੰਦੂ ਮਰਹੱਟੇ ਸਨ। ਹਰਿਕ ਰਾਜਦ੍ਰੋਹੀ ਅਤੇ ਅਪ੍ਰਾਧੀ ਜੋ ਸਜਾ ਤੋਂ ਡਰਦਾ ਸੀ ਪਿੰਡਾਰਿਆਂ ਨਾਲ ਜਾ ਰਲਦਾ ਸੀ। ਇਨ੍ਹਾਂ ਦਾ ਨਾਂ ਕੋਈ ਆਪਣਾ ਦੇਸ ਸੀ ਅਤੇ ਨਾਂ ਕੋਈ ਘਰ ਬਾਰ। ਏਹ ਕੋਈ ਜੋਧੇ ਭੀ ਨਹੀਂ ਸਨ, ਪਰ ਸ਼ੇਖੀ ਮਾਰਦੇ ਹੁੰਦੇ ਸਨ ਕਿ ਅਸੀ ਇੱਡੇ ਤਿੱਖੇ ਭੱਜਦੇ ਹਾਂ ਕਿ ਸਾਨੂੰ ਕੋਈ ਫੜ ਨਹੀਂ ਸਕਦਾ। ਉਨ੍ਹਾਂ ਦਾ ਮੰਤੱਵ ਏਹ ਨਹੀਂ ਸੀ ਕਿ ਦੇਸ ਫ਼ਤੇ ਕਰਕੇ ਰਾਜ ਅਸਥਾਪਨ ਕਰੀਏ, ਸਗੋਂ ਜੋ ਕੁਝ ਹੱਥ ਲੱਗੇ ਲੈਕੇ ਨੱਸ ਜਾਣਾ ਹੀ ਆਪਣਾ ਕੰਮ ਸਮਝਦੇ ਸਨ। ਜੇਹੜੇ ਲੋਕ ਦੱਬਿਆ ਅਤੇ ਲਕੋਇਆ ਹੋਇਆ ਧਨ ਦੱਸਣ ਵਿਚ ਢਿੱਲ ਕਰਦੇ ਸਨ ਓਹਨਾਂ ਨੂੰ ਏਹ ਬੜਾ ਦੁਖ ਦਿੰਦੇ ਸਨ। ਉਨ੍ਹਾਂ ਦਿਆਂ ਪੈਰਾਂ ਦੀਆਂ ਤਲੀਆਂ ਉੱਤੇ ਲੋਹੇ ਦੀਆਂ ਗਰਮ ਸੀਖਾਂ ਫੇਰਦੇ ਸਨ ਅਤੇ ਉਨ੍ਹਾਂ ਦੇ ਕੱਪੜਿਆਂ ਉੱਤੇ ਤੇਲ ਪਾਕੇ ਅੱਗ ਲਾ ਦਿੰਦੇ ਸਨ। ਪਹਿਲਿਆਂ ਸਮਿਆਂ ਵਿਚ ਏਹ ਲੋਕ ਸਿੰਧੀਆ ਅਰ ਪੇਸ਼ਵਾ ਦੀ ਫ਼ੌਜ ਵਿਚ ਭਰਤੀ ਹੋਕੇ ਹਰ ਵਰ੍ਹੇ ਲੁੱਟ ਮਾਰ ਕਰਨ ਜਾਂਦੇ ਹੁੰਦੇ ਸਨ। ਜਦ ਮਰਹਟੇ

ਸਰਦਾਰ ਲੁੱਟ ਮਾਰ ਦੇ ਧਾਵਿਆਂ ਨੂੰ ਛੱਡ ਬੈਠੇ ਤਾਂ ਪਿੰਡਾਰੇ ਆਪੇ ਆਪ ਚੌਥ ਉਗਰਾਹੁਣ ਲਈ ਫਿਰਨ ਲੱਗ ਪਏ। ਇਨ੍ਹਾਂ ਦੇ ਕਈ ਸਰਦਾਰ ਸਨ ਜਿਨ੍ਹਾਂ ਵਿੱਚੋਂ ਵੱਡੇ ਅਮੀਰ ਖਾਂ ਅਤੇ ਚੇਤ ਸਨ। ਕੋਈ ਇਨ੍ਹਾਂ ਦਾ ਟਾਕਰਾ ਨਹੀਂ ਕਰ ਸਕਦਾ ਸੀ, ਇਸ ਕਰਕੇ ਉਨ੍ਹਾਂ ਦਾ ਜੱਥਾ ਵਧਦਾ ਵਧਦਾ ੬੦ ਹਜ਼ਾਰ ਤੀਕ ਅੱਪੜ ਪਿਆ॥

੪—ਵੱਡੇ ਵੱਡੇ ਮਰਹਟੇ ਰਈਸ ਉੱਤੋਂ ਤਾਂ ਅੰਗ੍ਰੇਜ਼ਾਂ ਦੇ ਮਿੱਤ੍ਰ ਅਤੇ ਸਹੈਤੀ ਸਨ ਪਰ ਵਿੱਚੋਂ ਕੁੜ੍ਹਦੇ ਸਨ ਕਿ ਅਪਣਾ ਪਹਿਲਾ ਵਸੀਕਾਰ ਪ੍ਰਾਪਤ ਕਰੀਏ ਅਤੇ ਪੁਰਾਤਨ ਸਮੇਂ ਵਾਂਗ ਲੁੱਟ ਮਾਰ ਮਚਾ ਦੇਵੀਏ। ਇਸ ਵਾਸਤੇ ਵਿੱਚੋਂ ਏਹ ਪਿੰਡਾਰਿਆਂ ਦੀ ਸਹੈਤਾ ਕਰਦੇ ਸਨ। ਇਨ੍ਹਾਂ ਦਾ ਖਿਆਲ ਸੀ ਕਿ ਪਿੰਡਾਰੇ ਅੰਗ੍ਰੇਜ਼ਾਂ ਨੂੰ ਹਰਾ ਦੇਣਗੇ ਅਰ ਜੇਕਰ ਅੰਗ੍ਰੇਜ਼ ਨਾਂ ਭੀ ਹਾਰੇ ਤਾਂ ਉਨ੍ਹਾਂ ਨੂੰ ਵੇਹਲ ਤਾਂ ਨਹੀਂ ਮਿਲੇਗੀ ਕਿ ਜੇ ਅਸੀ ਉੱਠੀਏ ਤਾਂ ਸਾਡੇ ਨਾਲ ਲੜ ਸੱਕਣ।

੫—ਐਥੇ ਆਕੇ ਲਾਰ੍ਡ ਹੇਸਟਿੰਗਜ਼ ਨੇ ਡਿੱਠਾ ਕਿ ਜੇਕਰ ਲਾਰ੍ਡ ਵੈਲਜ਼ਲੀ ਵਾਲੀ ਚਾਲ ਨਾਂ ਚਲੀ ਗਈ ਅਤੇ ਕਮਜ਼ੋਰ ਨੂੰ ਸਕਤੇ ਤੋਂ ਬਚਾਇਆ ਨਾਂ ਗਿਆ ਤਾਂ ਬਹੁਤ ਛੇਤੀ ਹਿੰਦੁਸਤਾਨ ਦੀ ਉਹੋ ਦਸ਼ਾ ਹੋ ਜਾਵੇਗੀ, ਜੇਹੜੀ ਵੈਲਜ਼ਲੀ ਦੇ ਸਮੇਂ ਤੋਂ ਪਹਿਲਾਂ ਸੀ ਅਤੇ ਜਿਸ ਵਿੱਚੋਂ ਵੈਲਜ਼ਲੀ ਨੇ ਹਿੰਦਨੂੰ

ਕੱਢਿਆ ਸੀ। ਉਸਨੇ ਵਲੈਤ ਲਿਖਿਆ ਕਿ ਵੈਲਜ਼ਲੀ ਦੀ ਚਾਲ ਉੱਤੇ ਚਲਣ ਨਾਲ ਹੀ ਹਿੰਦੁਸਤਾਨ ਉੱਜੜਨ ਤੋਂ ਬਚ ਸਕਦਾ ਹੈ, ਕਿਉਂਕਿ ਉੱਤ੍ਰੀ ਹਿੰਦ ਉੱਤੇ ਗੋਰਖਿਆਂ ਨੇ ਹੱਲਾ ਕੀਤਾ ਹੋਇਆ ਹੈ, ਦੱਖਣ ਵਿੱਚ ਪਿੰਡਾਰਿਆਂ ਨੇ ਲੁੱਟ ਮਾਰ ਮਚਾਈ ਹੋਈ ਹੈ ਅਤੇ ਮੱਧ ਹਿੰਦ ਵਿੱਚ ਮਰਹਟੇ ਸਰਦਾਰ ਆਕੀ ਹੋਣ ਨੂੰ ਤਿਆਰ ਹਨ। ਨਿਜ਼ਾਮ ਮਰਹਟਿਆਂ ਤੋਂ ਡਰਦਾ ਸੀ। ਇਕ ਇਹੋ ਰਈਸ ਸਰਕਾਰ ਦੀ ਮਦਦ ਕਰਨ ਨੂੰ ਤਿਆਰ ਸੀ। ਸਰਕਾਰ ਅੰਗ੍ਰੇਜ਼ੀ ਨੂੰ ਲਾਰ੍ਡ ਹੇਸਟਿੰਗਜ਼ ਪੁਰ ਪੱਕਾ ਵਿਸ਼ਵਾਸ ਸੀ। ਉਸਨੇ ਵੇਖਿਆ ਕਿ ਲਾਰ੍ਡ ਹੇਸਟਿੰਗਜ਼ ਸੱਚ ਆਖਦਾ ਹੈ, ਇਸ ਲਈ ਵੈਲਜ਼ਲੀ ਦੀ ਚਾਲ ਉੱਤੇ ਪੂਰੀ ਤਰਾਂ ਚੱਲਣ ਦਾ ਹੁਕਮ ਦੇ ਦਿੱਤਾ॥

੬—ਗੋਰਖੇ ਨੀਪਾਲ ਦੀ ਰਾਜਸੀ ਕੌਮ ਵਿਚੋਂ ਸਨ। ਨੀਪਾਲ ਤਿੱਬਤ ਅਤੇ ਹਿੰਦੁਸਤਾਨ ਦੇ ਵਿਚਕਾਰ ਹਿਮਾਲਾ ਦੇ ਨਾਲ ਕਸ਼ਮੀਰੋਂ ਪੂਰਬ ਵੱਲ ਹੈ। ਇਸਦੀ ਲੰਮਾਈ ੭੦੦ ਮੀਲ ਅਤੇ ਚੌੜਾਈ ੧੦੦ ਮੀਲ ਹੈ। ਲਾਰ੍ਡ ਹੇਸਟਿੰਗਜ਼ ਦੇ ਹਿੰਦੁਸਤਾਨ ਪੁੱਜਣ ਦੇ ਸਮੇਂ ਗੋਰਖਿਆਂ ਨੇ ਅੱਵਧ ਦੇ ਕੁਛਕੁ ਜ਼ਿਲੇ ਖੋਹ ਲਏ ਅਤੇ ਉਥੋਂ ਦੇ ਲੰਬਰ-ਦਾਰਾਂ ਨੂੰ ਮਾਰ ਸੁੱਟਿਆ। ਇਸ ਵਾਸਤੇ ਜੁੱਧ ਰਚਿਆ ਗਿਆ ਅਤੇ ਚਾਰ ਫੌਜਾਂ ਉਨ੍ਹਾਂ ਦੇ ਟਾਕਰੇ ਲਈ ਘੱਲੀਆਂ ਗਈਆਂ। ਪਹਿਲਾਂ ਤਾਂ ਭਾਰੀ

ਤੋਪਾਂ ਨੂੰ ਪਹਾੜਾਂ ਉੱਤੇ ਖਿੱਚ ਕੇ ਚੜ੍ਹਾਉਣਾ ਕਠਨ ਸੀ, ਦੂਜੇ ਗੋਰਖੇ ਬੜੀ ਸੂਰ ਬੀਰਤਾ ਨਾਲ ਲੜੇ। ਕੰਪਨੀ ਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ ਅਤੇ ਚੌਹ ਵਿੱਚੋਂ ਤਿੰਨ ਫੌਜਾਂ ਨੂੰ ਹਿੰਦ ਵੱਲ ਮੁੜ ਆਉਣਾ ਪਿਆ। ਪਰ ਚੌਥੀ ਫੌਜ ਜਰਨੈਲ ਅਖ਼ਤਰ ਲੋਨੀ ਦੀ ਕਮਾਨ ਵਿੱਚ ਗੋਰਖਿਆਂ ਨੂੰ ਹਾਰ ਤੇ ਹਾਰ ਦਿੰਦੀ ਹੋਈ ਨੀਪਾਲ ਦੀ ਰਾਜਧਾਨੀ ਖਟਮੰਡੂ ਕੋਲ ਜਾ ਪੁੱਜੀ। ਰਾਜੇ ਨੇ ਅੰਗ੍ਰੇਜ਼ਾਂ ਨਾਲ ਸੁਲਹ ਕਰ ਲਈ ਅਰ ਸੰ: ੧੮੧੬ ਈ: ਵਿੱਚ ਸਰੋਲੀ ਦਾ ਰਾਜੀਨਾਵਾਂ ਲਿਖਿਆ ਗਿਆ। ਇਸਦੇ ਅਨੁਸਾਰ ਕਮਾਊਂ ਦਾ ਇਲਾਕਾ ਜੋ ਨਿਪਾਲ ਦਾ ਪੱਛਮੀ ਹਿੱਸਾ ਸੀ ਅੰਗ੍ਰੇਜ਼ਾਂ ਦੀ ਭੇਟਾ ਕੀਤਾ ਗਿਆ। ਮਸੂਰੀ, ਨੈਨੀਤਾਲ ਅਤੇ ਸ਼ਿਮਲਾ, ਜਿੱਥੇ ਗਰਮੀਆਂ ਵਿੱਚ ਗਵਰਨਰ ਜਨਰਲ ਰਹਿੰਦਾ ਹੈ, ਇਸ ਇਲਾਕੇ ਵਿੱਚ ਹਨ। ਹੁਣ ਖਟਮੰਡੂ ਵਿੱਚ ਅੰਗ੍ਰੇਜ਼ਾਂ ਦਾ ਰੇਜ਼ੀਡੈਂਟ ਰਹਿੰਦਾ ਹੈ॥

੭—ਉਸ ਸਮੇਂ ਤੋਂ ਲੈਕੇ ਅੱਜ ਤੀਕ ਨੀਪਾਲ ਦਾ ਰਾਜਾ ਅੰਗ੍ਰੇਜ਼ਾਂ ਦਾ ਮਿੱਤ੍ਰ ਅਤੇ ਸਹਾਇਤੀ ਹੈ, ਅਰ ਬਹੁਤ ਸਾਰੇ ਗੋਰਖੇ ਅੰਗ੍ਰੇਜ਼ੀ ਪਲਟਣਾਂ ਵਿੱਚ ਅੰਗ੍ਰੇਜ਼ੀ ਅਫਸਰਾਂ ਦੇ ਅਧੀਨ ਨੌਕਰੀ ਕਰਦੇ ਹਨ। ਅੰਗ੍ਰੇਜ਼ੀ ਫ਼ੌਜ ਵਿੱਚ ਗੋਰਖੇ ਭੀ ਬੜੇ ਸੂਰਮੇਂ ਅਤੇ ਦਲੇਰ ਗਿਣੇ ਜਾਂਦੇ ਹਨ॥

੮—ਜਿਸ ਵੇਲੇ ਅੰਗ੍ਰੇਜ਼ੀ ਫੌਜ ਗੋਰਖਿਆਂ ਨਾਲ

ਲੜ ਰਹੀ ਸੀ ਪਿੰਡਾਰੇ ਹੋਰ ਭੀ ਦਿਲੇਰ ਹੋ ਗਏ ਸਨ ਅਤੇ ਬਾਜੀ ਰਾਓ ਪੇਸ਼ਵਾ ਇਨ੍ਹਾਂ ਨੂੰ ਸ਼ੈਹ ਦੇਕੇ ਹਰ ਪਾਸੇ ਲੁੱਟ ਮਾਰ ਕਰਾ ਰਿਹਾ ਸੀ। ਲਾਰਡ ਹੇਸਟਿੰਗਜ਼ ਨੇ ਸੰ:੧੮੧੬ਈ:ਵਿਚ ਇੱਕ ਲੱਖ ੨੦ ਹਜ਼ਾਰ ਆਦਮੀਆਂ ਦੀ ਇਕੱਤ੍ਰਤਾ ਕੀਤੀ, ਜਿਸ ਵਿਚ ਮਦਰਾਸ, ਬੰਬਈ ਅਰ ਬੰਗਾਲੇ ਦੀਆਂ ਫ਼ੌਜਾਂ ਸ਼ਾਮਲ ਸਨ। ਇਸ ਫ਼ੌਜ ਵਿਚ ਪਿੰਡਾਰੇ ਅਜਿਹੇ ਘਿਰ ਗਏ ਕਿ ਇੱਕ ਭੀ ਨਿਕਲ ਨਹੀਂ ਸਕਦਾ ਸੀ। ਲੜਾਈ ਤਾਂ ਕੋਈ ਨਾਂ ਹੋਈ, ਕਿਉਂਕਿ ਪਿੰਡਾਰੇ ਲੜਨਾ ਚਾਹੁੰਦੇ ਹੀ ਨਹੀਂ ਸਨ, ਪਰ ਉਨ੍ਹਾਂ ਵਿੱਚੋਂ ਬਹੁਤ ਸਾਰੇ ਮਾਰ ਦਿੱਤੇ ਗਏ ਤੇ ਰਹਿੰਦੇ ਖੂਹੰਦੇ ਹਥਿਆਰ ਸੁੱਟਕੇ ਨੱਸ ਗਏ ਅਰ ਅਰਾਮ ਨਾਲ ਪਿੰਡਾਂ ਵਿੱਚ ਵੱਸਣ ਲੱਗ ਪਏ। ਇਨ੍ਹਾਂ ਦਾ ਇਕ ਸਰਦਾਰ ਚੇਤੂ ਨਾਮੇ ਸ਼ੇਰ ਨੇ ਮਾਰ ਸੁੱਟਿਆ, ਬਾਕੀ ਸਰਦਾਰਾਂ ਨੇ ਅੰਗ੍ਰੇਜ਼ਾਂ ਦੀ ਅਧੀ-ਨਗੀ ਪ੍ਰਵਾਨ ਕਰ ਲਈ ਅਰ ਉਨ੍ਹਾਂ ਨੂੰ ਮਾਫੀ ਦੇਕੇ ਗੁਜ਼ਾਰੇ ਲਈ ਨਿੱਕੀਆਂ੨ ਜਾਗੀਰਾਂ ਦਿੱਤੀਆਂ ਗਈਆਂ। ਅਮੀਰ ਖਾਂ ਨੂੰ ਰਾਜਪੂਤਾਨੇ ਵਿਚ ਟੌਂਕ ਦੀ ਰਿਆਸਤ ਮਿਲੀ ਅਤੇ ਨਵਾਬ ਅਸਥਾਪਨ ਕੀਤਾ ਗਿਆ। ਸੰ: ੧੮੧੯ ਈ: ਤੀਕ ਪਿੰਡਾਰਿਆਂ ਦਾ ਖੁਰਾ ਖੋਜ ਨਾਂ ਰਿਹਾ ਅਤੇ ਹਿੰਦੁਸਤਾਨ ਇਨ੍ਹਾਂ ਦੇ ਜ਼ੁਲਮ ਤੋਂ ਅਮਨ ਵਿਚ ਹੋ ਗਿਆ॥

—:੦:—

# ੭੭–ਲਾਰਡ ਹੇਸਟਿੰਗਜ਼

[ਸਮਾਪਤ]

੧–ਇੰਨੇ ਵਿੱਚ ਬਾਜੀਰਾਉ ਪੇਸ਼ਵਾ ਨੇ ਏਹ ਵਿਚਾਰ ਕੇ ਕਿ ਅੰਗ੍ਰੇਜ਼ ਪਿੰਡਾਰਿਆਂ ਨੂੰ ਸਰ ਨਹੀਂ ਕਰ ਸਕਣਗੇ ਇਕ ਵੱਡੀ ਸਾਰੀ ਫ਼ੌਜ ਇਕੱਠੀ ਕਰ ਲਈ ਸੀ ਅਤੇ ਉਸ ਅੰਗ੍ਰੇਜ਼ੀ ਫ਼ੌਜ ਉੱਤੇ ਜੇਹੜੀ ਕਿਰਕੀ ਵਿਚ ਪੂਨੇ ਦੇ ਨੇੜੇ ਰਹਿੰਦੀ ਸੀ ਹੱਲਾ ਬੋਲ ਦਿੱਤਾ। ਪਰ ਉਸਦੇ ਬਹੁਤ ਸਾਰੇ ਸਿਪਾਹੀ ਮਾਰੇ ਗਏ ਅਤੇ ਉਸਨੂੰ ਪਿਛਾਹਾਂ ਹਟਣਾ ਪਿਆ। ਕੁਝ ਦਿਨ ਤਾਂ ਐਵੇਂ ਏਧਰ ਓਧਰ ਫਿਰਦਾ ਰਿਹਾ, ਅੰਤ ਉਸਨੇ ਆਪਣੇ ਆਪ ਨੂੰ ਅੰਗ੍ਰੇਜ਼ਾਂ ਦੇ ਹਵਾਲੇ ਕਰ ਦਿੱਤਾ। ਲਾਰਡ ਹੇਸਟਿੰਗਜ਼ ਜਾਣਦਾ ਸੀ ਕਿ ਉਸਦੀ ਗੱਲ ਦਾ ਕੋਈ ਵਿਸਾਹ ਨਹੀਂ, ਕਿਉਂਕਿ ਏਹ ਕਈ ਵਾਰੀ ਪ੍ਰਤੱਗਜਾ ਭੰਨ ਚੁੱਕਾ ਸੀ, ਇਸ ਲਈ ਉਸਨੇ ਪੇਸ਼ਵਾ ਦਾ ਸਾਰਾ ਇਲਾਕਾ ਲੈ ਲਿਆ ਅਤੇ ਉਸਨੂੰ ਇਕ ਵੱਡੀ ਸਾਰੀ ਪਿਨਸ਼ਨ ਦੇਕੇ ਕਾਨ੍ਹਪੁਰ ਦੇ ਨੇੜੇ ਬਿਠੌਰ ਵਿਚ ਭੇਜ ਦਿੱਤਾ॥

੨–ਨਾਗਪੁਰ ਦਾ ਬੁੱਢਾ ਰਾਜਾ ਰਾਘੋ ਜੀ ਭੋਂਸਲਾ ਕੁਝ ਚਿਰ ਪਹਿਲਾਂ ਮਰ ਚੁਕਾ ਸੀ ਤੇ ਹੁਣ ਉਸਦਾ ਭਤੀਜਾ ਆਪਾ ਸਾਹਿਬ ਨਾਗਪੁਰ ਦਾ ਰਾਜਾ ਸੀ। ਆਪਾ ਸਾਹਿਬ ਨੇ ਅੰਗ੍ਰੇਜ਼ਾਂ ਨਾਲ ਸੁਲਹ ਕਰ ਲਈ ਸੀ, ਪਰ ਵਿੱਚੋ ਵਿੱਚ ਬਾਜੀ ਰਾਓ

ਨਾਲ ਗੋਂਦ ਗੁੰਦ ਰਿਹਾ ਸੀ। ਜਦ ਉਸਨੇ ਸੁਣਿਆਂ ਕਿ ਪਸ਼ਵਾ ਬਾਜੀਰਾਉ ਨੇ ਫਿਰਗੀ ਉੱਤੇ ਹੱਲਾ ਕਰ ਦਿੱਤਾ ਹੈ, ਇਸ ਨੇ ਵੀ ਸੰ:੧੮੧੭ ਈ: ਵਿੱਚ ਅੰਗ੍ਰੇਜ਼ਾਂ ਦੇ ਰੈਜ਼ੀਡੰਟ ਉੱਤੇ ਜੇਹੜਾ ਨਾਗਪੁਰ ਦੇ ਪਾਸ ਸੀਤਾ ਬਲਦੀ ਪਹਾੜੀ ਉੱਤੇ ਰਹਿੰਦਾ ਸੀ ਧਾਵਾ ਕਰ ਦਿੱਤਾ। ਰੈਜ਼ੀਡੰਟ ਜੈਨਕਿਨਸ ਦੇ ਪਾਸ ਗੋਰਿਆਂ ਦੀ ਫੌਜ ਉੱਕੀ ਨਹੀਂ ਸੀ, ਕੇਵਲ ੧੪ ਸੌ ਹਿੰਦੀ ਸਿਪਾਹੀ ਅੰਗ੍ਰੇਜ਼ੀ ਅਫਸਰਾਂ ਦੀ ਕਮਾਨ ਵਿੱਚ ਇਸ ਦੇ ਪਾਸ ਸਨ। ਆਪਾ ਸਾਹਿਬ ਦੇ ਪਾਸ ੧੯ ਹਜ਼ਾਰ ਫੌਜ ਸੀ ਅਤੇ ਓਹ ਸਮਝਦਾ ਸੀ ਕਿ ਅੰਗ੍ਰੇਜ਼ਾਂ ਦੇ ਇਨ੍ਹਾਂ ਥੋੜੇ ਜਿਹੇ ਸਿਪਾਹੀਆਂ ਦਾ ਹੁਣੇ ਭੜਥਾ ਕਰ ਸੁੱਟਾਂਗਾ। ਰਾਤ ਨੂੰ ਲੜਾਈ ਅਰੰਭ ਹੋਈ ਤੇ ਦੂਜੇ ਦਿਨ ਸਾਰਾ ਦਿਨ ਹੁੰਦੀ ਰਹੀ। ਅੰਤ ਨੂੰ ਆਪਾ ਸਾਹਿਬ ਦੀ ਫੌਜ ਹਾਰ ਗਈ ਤੇ ਓਹ ਆਪ ਨੱਸ ਕੇ ਰਾਜਪੂਤਾਨੇ ਚਲਿਆ ਗਿਆ ਅਰ ਉੱਥੇ ਹੀ ਮਰ ਗਿਆ, ਅੰਗ੍ਰੇਜ਼ਾਂ ਨੇ ਰਾਘੋ ਜੀ ਭੋਂਸਲੇ ਦੇ ਇੱਕ ਦੁੱਧ ਚੁੰਘਦੇ ਪੋਤ੍ਰੇ ਨੂੰ ਨਾਗਪੁਰ ਦਾ ਰਾਜਾ ਬਣਾ ਦਿੱਤਾ।

੩-ਜਸਵੰਤ ਰਾਉ ਹੁਲਕਰ ਮਰ ਗਿਆ ਸੀ, ਅਰ ਉਸਦੀ ਰਾਣੀ ਤੁਲਸੀ ਬਾਈ ਰਾਜ ਕਰਦੀ ਸੀ। ਜਦ ਰਾਣੀ ਨੇ ਸੁਣਿਆਂ ਕਿ ਬਾਜੀ ਰਾਉ ਅੰਗ੍ਰੇਜ਼ਾਂ ਨਾਲ ਲੜ ਰਿਹਾ ਹੈ, ਤਾਂ ਓਹ ਭੀ ਆਪਣੀ ਸੈਨਾ ਲੈ ਉਸਦੀ ਹਿਮੈਤ ਲਈ ਦੱਖਣ ਵਲ ਤੁਰ ਪਈ। ਉਧਰੋਂ ਸਰ ਜਾਨ ਮੈਲਕਮ ਦੀ ਕਮਾਨ ਵਿੱਚ

ਅੰਗ੍ਰੇਜ਼ੀ ਫ਼ੌਜ ਆਉਂਦੀ ਸੀ, ਦੋਹਾਂ ਦਾ ਟਾਕਰਾ ਹੋ ਪਿਆ। ਸਰ ਜਾਨ ਮੈਲਕਮ ਨੇ ਜਤਨ ਕੀਤਾ ਕਿ ਤੁਲਸੀ ਬਾਈ ਸੁਲਹ ਕਰ ਲਵੇ ਅਤੇ ਸਮਝ ਜਾਵੇ ਕਿ ਬਾਜੀ ਰਾਉ ਦੀ ਸਹੈਤਾ ਲਈ ਜਾਣਾ ਵਿਅਰਥ ਹੈ। ਤੁਲਸੀ ਬਾਈ ਆਪ ਤਾਂ ਸੁਲਹ ਕਰਨ ਪੁਰ ਰਾਜੀ ਹੋ ਗਈ, ਪਰ ਉਸਦੀ ਫ਼ੌਜ ਦੇ ਮਰਹਟੇ ਸਰਦਾਰਾਂ ਨੇ ਜਦ ਏਹ ਗੱਲ ਸੁਣੀ ਤਾਂ ਭੜਕ ਉੱਠੇ ਅਤੇ ਰਾਣੀ ਨੂੰ ਹੀ ਪਾਰ ਬੁਲਾ ਦਿੱਤਾ। ਸੰ: ੧੮੧੭ ਈ: ਵਿੱਚ ਇਨ੍ਹਾਂ ਮਰਹਟੇ ਸਰਦਾਰਾਂ ਨੇ ਮੈਹਦਪੁਰ ਦੇ ਅਸਥਾਨ ਤੇ ਅੰਗ੍ਰੇਜ਼ੀ ਫ਼ੌਜ ਉੱਤੇ ਹੱਲਾ ਕੀਤਾ। ਸਰ ਜਾਨ ਮੈਲਕਮ ਨੇ ਉਨ੍ਹਾਂ ਨੂੰ ਚੰਗੀ ਹਾਰ ਦਿੱਤੀ। ਲਾਰ੍ਹ ਹੇਸਟਿੰਗਜ਼ ਨੇ ਜਸਵੰਤ ਰਾਉ ਹੁਲਕਰ ਦੇ ਦੁੱਧ ਚੁੰਘਦੇ ਪੁੱਤ੍ਰ ਨੂੰ ਇੰਦੌਰ ਦਾ ਰਾਜਾ ਬਣਾ ਦਿੱਤਾ ਅਤੇ ਉਸਦੀ ਅਰ ਉਸਦੇ ਦੇਸ ਦੀ ਰਾਖੀ ਲਈ ਅੰਗ੍ਰੇਜ਼ੀ ਫ਼ੌਜ ਨੀਯਤ ਕਰ ਦਿੱਤੀ।

੪–ਕੁਛ ਇਲਾਕਾ ਬਾਜੀ ਰਾਉ ਨੇ ਸੰ: ੧੮੦੨ ਵਿੱਚ ਬਸੀਨ ਦੇ ਪ੍ਰਤੱਗ੍ਯਾ ਪੱਤ੍ਰ ਅਨੁਸਾਰ ਦੇ ਦਿੱਤਾ ਸੀ ਤੇ ਕੁਛ ਇਲਾਕਾ ਪੰਜਾਹ ਮਰਹਟੇ ਰਈਸਾਂ ਨੇ ਉਸ ਫੌਜ ਦੇ ਖਰਚ ਲਈ ਦਿੱਤਾ ਜੇਹੜੀ ਉਨ੍ਹਾਂ ਦੀਆਂ ਰਿਆਸਤਾਂ ਦੀ ਰਾਖੀ ਲਈ ਰੱਖੀ ਗਈ ਸੀ। ਇਸ ਸਾਰੇ ਨੂੰ ਰਲਾ ਮਿਲਾਕੇ ਸੰ: ੧੮੧੮ ਵਿੱਚ ਲਾਰ੍ਹ ਹੇਸਟਿੰਗਜ਼ ਨੇ ਬੰਬਈ ਹਾਤਾ ਬਣਾ ਦਿੱਤਾ।


ਬ੍ਰਿਟਿਸ਼ ਇੰਡੀਆ
ਲਾਰਡ ਹੇਸਟਿੰਗਜ਼ ਦੇ ਸਮੇਂ
ਸੰਨ ੧੮੨੩ ਦੀ:
ਸਿੱਖ
ਰਾਜਪੂਤਾਨਾ
ਸਿੰਧ
ਹੁਲਕਰ
ਅਵਧ
ਨੇਪਾਲ
ਬੰਗਾਲ
ਨਿਜ਼ਾਮ
ਬੰਬਈ
ਮੈਸੂਰ
ਮਦਰਾਸ

੫—ਸੰ: ੧੮੨੩ ਵਿੱਚ ਲਾਰ੍ਹ ਹੇਸਟਿੰਗਜ਼ ਹਿੰਦੁਸਤਾਨ ਦੇ ਰਾਜ ਤੋਂ ਅੱਡ ਹੋ ਗਿਆ। ਪੰਜਾਂ ਵਰਿਹਾਂ ਵਿੱਚ ਉਸ ਨੇ ਓਹ ਭਾਰਾ ਕੰਮ ਪੂਰਾ ਕਰ ਦਿੱਤਾ ਜੇਹੜਾ ਲਾਰ੍ਹ ਵੈਲਜ਼ਲੀ ਨੇ ਅਰੰਭਿਆ ਸੀ ਅਤੇ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਵਿੱਚ ਸਭ ਤੋਂ ਬਲਵਾਨ ਤਾਕਤ ਬਣਾ ਦਿੱਤਾ।

—:o:—

# ੭੮—ਲਾਰਡ ਐਮਹਰਸ੍ਟ
# ਅੱਠਵਾਂ ਗਵਰਨਰ ਜਨਰਲ

[ਸੰ: ੧੮੨੩ ਤੋਂ ੧੮੨੮ ਈ: ਤੀਕ]

੧—ਸੰ: ੧੮੨੩ ਵਿੱਚ ਬਰਮਾਂ ਦੇ ਬਾਦਸ਼ਾਹ ਨੇ ਆਸਾਮ ਦਾ ਦੇਸ ਜੇਹੜਾ ਬੰਗਾਲੇ ਦੀ ਹੱਦ ਨਾਲ ਲੱਗਦਾ ਹੈ ਲੈ ਲਿਆ ਸੀ। ਸੰ: ੧੮੨੪ ਵਿੱਚ ਉਸ ਨੇ ਅੰਗ੍ਰੇਜ਼ਾਂ ਉੱਤੇ ਧਾਵਾ ਕੀਤਾ ਅਤੇ ਉਨ੍ਹਾਂ ਦੇ ਕੁਝ ਸਿਪਾਹੀ ਜੇਹੜੇ ਸਮੁੰਦ੍ਰੀ ਕੰਢੇ ਦੇ ਨੇੜੇ ਇੱਕ ਟਾਪੂ ਦੀ ਰਾਖੀ ਲਈ ਨੀਯਤ ਸਨ ਮਾਰ ਸੁੱਟੇ। ਗਵਰਨਰ ਜਨਰਲ ਨੇ ਇਸ ਦਾ ਕਾਰਨ ਪੁਛਿਆ ਤਾਂ ਬਰਮਾ ਦੇ ਬਾਦਸ਼ਾਹ ਨੇ ਕੋਈ ਉੱਤ੍ਰ ਨਾਂ ਦਿੱਤਾ, ਸਗੋਂ ਕਛਾਰ ਦੇਸ ਵਿੱਚ ਜੇਹੜਾ ਬੰਗਾਲੇ ਦੇ ਉੱਤ੍ਰ-ਪਰਬ ਵਿੱਚ ਹੈ ਫ਼ੌਜ ਭੇਜ ਦਿੱਤੀ। ਏਸ ਫੌਜ ਨੂੰ ਭਜਾ ਦਿੱਤਾ ਗਿਆ ਅਤੇ ਇਕ ਅੰਗ੍ਰੇਜ਼ੀ ਫੌਜ ਨੇ ਜਹਾਜ਼ਾਂ ਵਿੱਚ ਬੈਠਕ ਸਮੁੰਦ੍ਰ ਦੇ ਰਾਹ ਰੰਗੂਨ ਉੱਤੇ ਹੱਲਾ

ਕੀਤਾ ਅਰ ਰੰਗੂਨ ਫਤੇ ਕਰ ਲਿਆ॥

੨–ਬਰਮਾ ਦਾ ਬਾਦਸ਼ਾਹ ਅੰਗ੍ਰੇਜ਼ਾਂ ਦੇ ਬਲ ਤੋਂ ਅਗਯਾਤ ਸੀ। ਉਸ ਨੇ ਅਪਣੇ ਸੈਨਾਪਤੀ ਬੰਦੋਲਾ ਨੂੰ ਇੱਕ ਵੱਡੀ ਸਾਰੀ ਫੌਜ ਦੇਕੇ ਟੋਰਿਆ ਕਿ ਅੰਗ੍ਰੇਜ਼ੀ ਸੈਨਾਪਤੀ ਸਰ ਏ. ਕੈਂਬਲ ਨੂੰ ਦੇਸੋਂ ਕੱਢ ਦੇਵੇ। ਬੰਦੋਲਾ ਅਪਣੇ ਨਾਲ ਸੁਨੈਹਰੀ ਬੇੜੀਆਂ ਭੀ ਲਿਆਇਆ ਸੀ ਕਿ ਗਵਰਨਰ ਜਨਰਲ ਨੂੰ ਪਾ ਕੇ ਅਪਣੀ ਰਾਜਧਾਨੀਆਵੇ ਵਿੱਚ ਲੈ ਜਾਸਾਂ, ਪਰ ਅੰਗ੍ਰੇਜ਼ਾਂ ਨੇ ਸੁਖੈਨ ਹੀ ਉਸਦੀ ਫੌਜ ਨੂੰ ਹਰਾ ਦਿੱਤਾ ਅਤੇ ਓਹ ਲੜਾਈ ਵਿੱਚ ਮਾਰਿਆ ਗਿਆ। ਅੰਗ੍ਰੇਜ਼ੀ ਸੈਨਾਪਤੀ ਨੇ ਸਾਰੇ ਆਸਾਮ ਤੇ ਅਰਾਕਾਨ ਉੱਤੇ ਕਬਜ਼ਾ ਕਰ ਲਿਆ ਅਰ ਐਰਾਵਤੀ ਨਦੀ ਦੇ ਰਾਹ ਆਵੇ ਉੱਤੇ ਚੜ੍ਹਾਈ ਕੀਤੀ। ਜਦ ਓਹ ਆਵੇ ਦੇ ਕੋਲ ਪੁੱਜਾ ਤਾਂ ਬਾਦ-ਸ਼ਾਹ ਘਬਰਾਇਆ ਅਤੇ ਅਧੀਨ ਹੋਕੇ ਸੰ: ੧੮੨੬ ਵਿੱਚ ਯੰਦਬ ਵਿਖੇ ਸੁਲ੍ਹਾ ਨਾਮਾ ਲਿਖ ਦਿੱਤਾ।

੩-ਇਸ ਸੁਲਹ ਨਾਮੇ ਅਨੁਸਾਰ ਬਰਮਾ ਦੇ ਕੰਢੇ ਦਾ ਦੇਸ ਆਸਾਮ, ਅਰਾਕਾਨ ਅਰ ਤਿਨਾਸ੍ਰਮ ਅੰਗ੍ਰੇਜ਼ਾਂ ਦੇ ਹੱਥ ਆ ਗਿਆ।

੪–ਭਰਤ ਪੁਰ ਹਿੰਦੁਸਤਾਨ ਦੇ ਅਤਯੰਤ ਪੱਕੇ ਕਿਲਿਆਂ ਵਿੱਚੋਂ ਸੀ। ਦੋ ਵਾਰ ਅੰਗ੍ਰੇਜ਼ਾਂ ਨੇ ਇਸਨੂੰ ਘੇਰਾ ਘੱਤਿਆ ਅਤੇ ਦੋਵੇਂ ਵਾਰ ਫਤੇ ਨਾਂ ਹੋਈ। ਭਰਤ ਪੁਰ ਦਾ ਰਾਜਾ ਅਤੇ ਹੋਰ ਰਾਜੇ ਏਹ ਸਮਝਣ

ਲੱਗ ਪਏ ਕਿ ਭਰਤ ਪੁਰ ਅੰਗ੍ਰੇਜ਼ਾਂ ਤੋਂ ਫਤੇ ਨਹੀਂ ਹੋਵੇਗਾ। ਸੰ: ੧੮੨੬ ਵਿੱਚ ਭਰਤ ਪੁਰ ਦਾ ਰਾਜਾ ਚਲਾਣਾ ਕਰ ਗਿਆ ਅਤੇ ਇੱਕ ਸਰਦਾਰ ਜਿਸਦਾ ਕੋਈ ਹੱਕ ਨਹੀਂ ਸੀ;ਭਰਤਪੁਰ ਦੀ ਗੱਦੀ ਦਾ ਮਾਲਕ ਬਣ ਬੈਠਾ। ਲਾਰਡ ਐਮਹਰਸਟ ਨੇ ਲਾਰਡ ਕੈਂਬਰ ਮੀਅਰ ਨੂੰ ਫੌਜ ਦੇਕੇ ਘੱਲਿਆ ਕਿ ਉਸ ਲੁਟੇਰੇ ਨੂੰ ਗੱਦੀਓਂ ਲਾਹਕੇ ਪ੍ਰਲੋਕ ਗਾਮੀ ਰਾਜੇ ਦੇ ਪੁੱਤ੍ਰ ਨੂੰ ਗੱਦੀ ਉੱਤੇ ਬਿਠਾਵੇ। ਸਿੱਟਾ ਏਹ ਨਿਕਲਿਆ ਕਿ ਬਰੂਦ ਭਰਕੇ ਭਰਤਪੁਰ ਦੇ ਕਿਲੇ ਦੀ ਫ਼ਸੀਲ ਉਡਾ ਦਿੱਤੀ ਗਈ,ਕਿਲਾ ਫ਼ਤੇ ਹੋ ਗਿਆ ਅਤੇ ਹੱਕਦਾਰ ਭਰਤਪੁਰ ਦੀ ਗੱਦੀ ਉੱਤੇ ਬ੍ਰਾਜਮਾਨ ਹੋਇਆ।

—:o:—

## ੭੯—ਲਾਰਡ ਵਿਲੀਅਮ ਬੈਂਟਿੰਕ, ਨੌਂਵਾਂ ਗਵਰਨਰ ਜਨਰਲ

[ਸੰ: ੧੮੨੮ ਤੋਂ ੧੮੩੫ ਈ: ਤੀਕ]

੧—ਲਾਰਡ ਵਿਲੀਅਮ ਬੈਂਟਿੰਕ ਸਿਆਣਾ,ਦਇਆ ਵਾਨ ਅਤੇ ਨੇਕ ਨੀਯਤ ਗਵਰਨਰ ਜਨਰਲ ਸੀ। ਅਪਣੀ ੭ ਵਰ੍ਹੇ ਦੀ ਹਕੂਮਤ ਵਿੱਚ ਇਸ ਨੇ ਹਿੰਦੁਸਤਾਨੀਆਂ ਨਾਲ ਅਜਿਹਾ ਵਰਤਾਉ ਕੀਤਾ ਕਿ ਕਿਸੇ ਪਿਛਲੇ ਗਵਰਨਰ ਨੇ ਨਹੀਂ ਕੀਤਾ ਸੀ। ਇਸਨੂੰ ਏਹ ਵਡਿਆਈ ਇਸ ਵਾਸਤੇ ਪ੍ਰਾਪਤ

ਹੋਈ ਕਿ ਦੇਸ ਵਿੱਚ ਰੌਲਾ ਗੌਲਾ ਨਹੀਂ ਸੀ, ਸਗੋਂ ਅਮਨ ਚੈਨ ਦਾ ਸਮਾਂ ਸੀ।

੨-ਪਹਿਲਾ ਕੰਮ ਜੇਹੜਾ ਬੈਂਟਿੰਕ ਨੇ ਕੀਤਾ ਓਹ ਰਾਹੀਆਂ ਦੇ ਰਾਹਾਂ ਅਤੇ ਸੜਕਾਂ ਦੀ ਰਾਖੀ ਸੀ। ਹੁਣ ਮਰਹਟਾ ਗਰਦੀ ਦਾ ਸਮਾਂ ਨਹੀਂ ਸੀ ਅਤੇ ਪਿੰਡਾਰਿਆਂ ਦਾ ਬਾਨ੍ਹਣੂ ਭੀ ਬੱਝ ਚੁਕਿਆ ਸੀ, ਪਰ ਡਾਕੂਆਂ ਅਤੇ ਠੱਗਾਂ ਦੇ ਜੱਥਿਆਂ ਦੇ ਜੱਥੇ ਹਰ ਥਾਂ ਅਤੇ ਹਰ ਪਾਸੇ ਭੌਂਦੇ ਫਿਰਦੇ ਸਨ। ਡਾਕੂ ਰਾਹ ਲੁੱਟ ਲੈਂਦੇ ਸਨ, ਠੱਗ ਜੂਥਾਂ ਦੇ ਜੂਥਾਂ ਨੂੰ ਗੱਲ ਘੁੱਟ ਕੇ ਪਾਰ ਬੁਲਾਂਦੇ ਸਨ ਅਤੇ ਉਨ੍ਹਾਂ ਦਾ ਮਾਲ ਅਸਬਾਬ ਲੈ ਜਾਂਦੇ ਸਨ। ਬਹੁਤ ਸਾਰੇ ਆਦਮੀ ਜੇਹੜੇ ਪੰਧ ਪੈਂਦੇ ਸਨ ਮੁੜਕੇ ਨਹੀਂ ਆਉਂਦੇ ਸਨ। ਕਈ ਲੋਕ ਘਰੋਂ ਬਾਹਰ ਗਏ ਅਰ ਉਨ੍ਹਾਂ ਦੀ ਉੱਘ ਸੁੱਘ ਹੀ ਨਾਂ ਨਿਕਲੀ ਕਿ ਓਨ੍ਹਾਂ ਨੂੰ ਕੀ ਹੋਇਆ ਤੇ ਕਿੱਧਰ ਗਏ। ਕਾਰਨ ਏਹ ਸੀ ਕਿ ਡਾਕੂ ਅਰ ਠੱਗ ਉਨ੍ਹਾਂ ਨੂੰ ਲੁੱਟ ਕੇ ਜਾਨੋਂ ਮਾਰ ਸੁੱਟਦੇ ਸਨ।

੩-ਡਾਕੂ ਸਾਧਾਰਨ ਰਾਹੀਆਂ ਵਾਂਗ ਭੇਸ ਵਟਾਕੇ ਤੀਹ ਤੀਹ ਚਾਲੀ ਚਾਲੀ ਆਦਮੀਆਂ ਦੀਆਂ ਟੋਲੀਆਂ ਵਿੱਚ ਫਿਰਦੇ ਸਨ। ਅਮੀਰਾਂ ਦੇ ਘਰਾਂ ਦਾ ਪਤਾ ਲੈਕੇ ਰਾਤ ਨੂੰ ਉਨ੍ਹਾਂ ਦੇ ਘਰਾਂ ਉੱਤੇ ਜਾ ਪੈਂਦੇ ਸਨ। ਉਨ੍ਹਾਂ ਦਾ ਮਾਲ ਅਸਬਾਬ ਲੁੱਟ ਲੈਂਦੇ ਤੇ ਉਨ੍ਹਾਂ ਨੂੰ ਕਈ ਪ੍ਰਕਾਰ ਦੇ ਦੁਖ



ਸਤੀ ਦੀ ਰਸਮ



ਠਗ।



ਕ੍ਰਸ਼ਨ ਰਾਜਾ ਮੈਸੂਰ ਦਾ ਭੂਪਤ

ਦੇਂਦੇ ਸਨ ਅਰ ਕਈ ਵਾਰ ਮਾਰ ਹੀ ਸੁੱਟਦੇ ਸਨ।

੪–ਠੱਗ ਕਾਲੀ ਦੇਵੀ ਦੇ ਉਪਾਸ਼ਕ ਸਨ। ਦਸਾਂ ਦਸਾਂ ਬਾਰਾਂ ਬਾਰਾਂ ਦੀਆਂ ਨਿੱਕੀਆਂ ਨਿੱਕੀਆਂ ਟੋਲੀਆਂ ਬਣਾਕੇ ਬਾਹਰ ਨਿਕਲਦੇ ਅਤੇ ਸੂਧੇ ਸਾਧੇ ਭਲੇ ਮਾਣਸ ਪੇਂਡੂਆਂ ਦਾ ਭੇਸ ਵਟਾਕੇ ਫਿਰਦੇ ਸਨ। ਰਾਹ ਵਿਚ ਕੋਈ ਰਾਹੀ ਮਿਲਦਾ ਤਾਂ ਉਸਦੇ ਮਿੱਤ੍ਰ ਬਣ ਜਾਂਦੇ, ਅਰ ਜਦ ਓਹ ਉਜਾੜ ਅਥਵਾ ਸੰਘਣੇ ਬਨ ਵਿਚ ਪਹੁੰਚਦਾ ਤਾਂ ਏਹ ਉਸਦੀ ਧੌਣ ਵਿੱਚ ਅਜਿਹਾ ਰੁਮਾਲ ਦਾ ਫੰਧਾ ਪਾਉਂਦੇ ਸਨ ਕਿ ਇੱਕੋ ਮਰੋੜੀ ਨਾਲ ਹੀ ਉਸਦਾ ਹੁਕਮ ਸਤ ਹੋ ਜਾਂਦਾ ਸੀ। ਫੇਰ ਉਸਦੀ ਲੋਥ ਨੂੰ ਤਾਂ ਦੱਬ ਦਿੰਦੇ ਅਤੇ ਮਾਲ ਅਸਬਾਬ ਲੈਕੇ ਚਲਦੇ ਹੁੰਦੇ ਸਨ। ਇਨ੍ਹਾਂ ਦਾ ਵਿਸ਼ਵਾਸ ਸੀ ਕਿ ਇਸਤਰਾਂ ਕਤਲ ਕਰਨ ਨਾਲ ਕਾਲੀ ਦੇਵੀ ਪ੍ਰਸੰਨ ਹੁੰਦੀ ਹੈ। ਜਦ ਕਤਲ ਅਤੇ ਲੁੱਟ ਤੋਂ ਵੇਹਲੇ ਹੁੰਦੇ ਤਾਂ ਖੇਤੀ ਕਿਆਰੀ ਅਤੇ ਦੁਕਾਨਦਾਰੀ ਦੇ ਕੰਮ ਵਿੱਚ ਰੁੱਝ ਜਾਂਦੇ ਸਨ ਅਰ ਕਿਸੇ ਨੂੰ ਸੰਸਾ ਭੀ ਨਹੀਂ ਫੁਰਦਾ ਸੀ ਕਿ ਏਹ ਮੰਦ ਕਰਮੀ ਹਨ। ਠੱਗਾਂ ਦੀ ਆਪਣੀ ਬੋਲੀ ਅਤੇ ਆਪਣੀਆਂ ਹੀ ਸੈਨਤਾਂ ਸਨ, ਜਿਨ੍ਹਾਂ ਨੂੰ ਉਨ੍ਹਾਂ ਤੋਂ ਬਿਨਾਂ ਹੋਰ ਕੋਈ ਨਹੀਂ ਸਮਝਦਾ ਸੀ॥

੫–ਬੈਂਟਿੰਕ ਨੇ ਅੰਗ੍ਰੇਜ਼ੀ ਅਫਸਰਾਂ ਨੂੰ ਹੁਕਮ ਦੇ ਦਿੱਤਾ ਕਿ ਜਾਓ ਅਤੇ ਠੱਗਾਂ ਅਰ ਡਾਕੂਆਂ ਦਾ

ਖੁਰਾ ਖੋਜ ਮਿਟਾ ਦਿਓ । ਸੱਤਾਂ ਅੱਠਾਂ ਵਰਿਹਾਂ ਵਿੱਚ ੧੫੦੦ ਠੱਗ ਫੜੇ ਗਏ ਅਤੇ ਕੁਛ ਚਿਰ ਪਿੱਛੋਂ ਇੱਕ ਭੀ ਠੱਗ ਅਥਵਾ ਡਾਕੂ ਨਾਂ ਰਿਹਾ। ਰਾਹਾਂ ਵਿੱਚ ਰਾਹੀਆਂ ਲਈ ਅਜਿਹਾ ਸੁਖ ਹੋ ਗਿਆ ਕਿ ਜੇਹੜਾ ਕਈ ਸੌ ਵਰਿਹਾਂ ਤੋਂ ਪ੍ਰਾਪਤ ਨਹੀਂ ਹੋਇਆ ਸੀ ॥

੬-ਕਈ ਹਿੰਦੂਆਂ ਵਿੱਚ ਸਤੀ ਹੋਣ ਦੀ ਰਸਮ ਪਰੰਪਰਾ ਤੋਂ ਚਲੀ ਆਉਂਦੀ ਸੀ । ਇਸ ਵਿੱਚ ਵੱਡੀ ਨਿਰਦਯਤਾ ਸੀ। ਕਿਸੇ ਇਸਤ੍ਰੀ ਦਾ ਪਤੀ ਚਲਾਣਾ ਕਰ ਜਾਂਦਾ ਤਾਂ ਉਸ ਨੂੰ ਭੀ ਉਸਦੇ ਨਾਲ ਹੀ ਚਿਤਾ ਵਿੱਚ ਬਿਠਾਕੇ ਫੂਕ ਸੁਟਦੇ ਸਨ। ਇਸਤਰਾਂ ਹਜ਼ਾਰਾਂ ਵਿਧਵਾ ਸਾੜਕੇ ਸੁਆਹ ਕਰ ਦਿੱਤੀਆਂ ਗਈਆਂ। ਜੇਕਰ ਏਹ ਆਖਿਆ ਜਾਵੇ ਕਿ ਇਸ ਨਿਰਦਈ ਰਿਵਾਜ ਦੇ ਹੋਣ ਕਰਕੇ ਪੁੱਤ੍ਰ ਮਾਵਾਂ ਨੂੰ ਜੀਉਂਦਿਆਂ ਸਾੜ ਸੁਟਦੇ ਸਨ ਤਾਂ ਕੌਣ ਮੰਨੇਗਾ, ਪਰ ਸੰ: ੧੮੧੭ ਵਿੱਚ ਕੇਵਲ ਬੰਗਾਲੇ ਵਿੱਚ ੭੦੦ ਵਿਧਵਾ ਜੀਉਂਦੀਆਂ ਸਾੜ ਦਿੱਤੀਆਂ ਗਈਆਂ। ਅਕਬਰ ਬਾਦਸ਼ਾਹ ਨੇ ਭੀ ਇਸ ਮੰਦ ਰੀਤੀ ਨੂੰ ਰੋਕਣ ਦਾ ਜਤਨ ਕੀਤਾ ਸੀ, ਪਰ ਉਸ ਵਿਚ ਸਫਲਤਾ ਨਾਂ ਹੋਈ। ਬੈਂਟਿੰਕ ਨੇ ਸਦਾ ਲਈ ਇਸਨੂੰ ਦੂਰ ਕਰ ਦਿੱਤਾ ਅਤੇ ਹਿੰਦੂ ਵੱਡੇ ਧੰਨਵਾਦੀ ਹਨ ਕਿ ਇਸ ਉੱਤਮ ਪੁਰਸ਼ ਨੇ ਏਹ ਉਪਕਾਰ ਕੀਤਾ ।

੭–ਸੰ: ੧੮੩੩ ਤੋਂ ਪਹਿਲਾਂ ਈਸ੍ਟ ਇੰਡੀਆ ਕੰਪਨੀ ਹਿੰਦੁਸਤਾਨੀਆਂ ਨੂੰ ਵੱਡੀਆਂ ਤਨਖਾਹਾਂ ਵਾਲੇ ਔਹਦੇ ਨਹੀਂ ਦਿੰਦੀ ਸੀ। ਇਸ ਵਰ੍ਹੇ ਕਨੂੰਨ ਬਣ ਗਿਆ, ਕਿ ਹਰਿਕ ਔਹਦਾ ਹਿੰਦ ਵਾਸੀਆਂ ਨੂੰ ਮਿਲ ਸਕਦਾ ਹੈ ਪਰ ਜੇਕਰ ਓਹ ਹਰ ਪ੍ਰਕਾਰ ਉਸਦੇ ਜੋਗ ਹੋਵਣ। ਪਹਿਲੇ ਪਹਿਲ ਬਹੁਤ ਘੱਟ ਲਾਇਕ ਹਿੰਦੁਸਤਾਨੀ ਲਭਦੇ ਸਨ, ਪਰ ਹਰ ਵਰ੍ਹੇ ਕੰਪਨੀ ਦੀ ਸਰਕਾਰ ਵਿੱਚ ਉਨ੍ਹਾਂ ਦੀ ਗਿਣਤੀ ਵਧਦੀ ਗਈ, ਐਥੋਂ ਤੀਕ ਕਿ ਹੁਣ ਸਰਕਾਰੀ ਨੌਕਰੀ ਵਿੱਚ ਬਹੁਤ ਸਾਰੇ ਵੱਡੇ ਔਹਦਿਆਂ ਤੇ ਹਿੰਦਵਾਸੀ ਬ੍ਰਾਜਮਾਨ ਹਨ। ਪਹਿਲਾਂ ਬੈਂਟਿੰਕ ਨੇ ਹੀ ਹਿੰਦ ਵਾਸੀਆਂ ਲਈ ਨੌਕਰੀ ਦਾ ਦਰਵਾਜ਼ਾ ਖੋਲ੍ਹਿਆ ਸੀ ਅਤੇ ਤਦ ਤੋਂ ਲੈਕੇ ਅੱਜ ਤੀਕ ਏਹ ਦਰਵਾਜ਼ਾ ਖੁਲ੍ਹਾ ਹੈ। ਬਹੁਤ ਸਾਰੇ ਹਿੰਦੁਸਤਾਨੀ ਡਿਪਟੀ ਕਲਕਟਰ ਅਤੇ ਜੱਜ ਅਸਥਾਪਨ ਕੀਤੇ ਜਾ ਚੁਕੇ ਹਨ॥

੮–ਇਸ ਨਾਲ ਸਰਕਾਰ ਅੰਗ੍ਰੇਜ਼ੀ ਦੀ ਨੌਕਰੀ ਵਿੱਚ ਇਤਨੇ ਹਿੰਦੁਸਤਾਨੀ ਭਰਤੀ ਹੋ ਗਏ ਅਤੇ ਉਨ੍ਹਾਂ ਦਾ ਅੰਗ੍ਰੇਜ਼ਾਂ ਨਾਲ ਇਤਨਾ ਵਾਹ ਪੈਣ ਲਗ ਪਿਆ ਕਿ ਉਨ੍ਹਾਂ ਲਈ ਜ਼ਰੂਰੀ ਪ੍ਰਤੀਤ ਹੋਇਆ ਜੁ ਓਹ ਅੰਗ੍ਰੇਜ਼ੀ ਬੋਲੀ ਚੰਗੀ ਤਰਾਂ ਲਿਖ ਪੜ੍ਹ ਅਤੇ ਬੋਲ ਸਕਣ। ਏਸਤੋਂ ਬਿਨਾਂ ਅੰਗ੍ਰੇਜ਼ੀ ਪੁਸਤਕਾਂ ਵਿਚ ਵਿੱਦਯਾ ਦਾ ਅਜਿਹਾ

ਭੰਡਾਰ ਹੈ ਕਿ ਹਿੰਦੁਸਤਾਨ ਦੀਆਂ ਬੋਲੀਆਂ ਵਿਚ ਕਦਾਚਿਤ ਨਹੀਂ ਲਭਦਾ । ਇਸ ਲਈ ਅੰਗ੍ਰੇਜ਼ੀ ਸਿੱਖਣ ਤੋਂ ਬਿਨਾਂ ਕਿਸਤਰਾਂ ਹਿੰਦੁਸਤਾਨੀ ਇਸ ਭੰਡਾਰ ਤੋਂ ਲਾਭ ਉਠਾ ਸਕਦੇ ਸਨ? ਸੰਸਾਰ ਭਰ ਦੀਆਂ ਪੁਸਤਕਾਂ ਵਿੱਚ ਜੋ ਜੋ ਚੰਗੀਆਂ ਅਤੇ ਲਾਭਦਾਇਕ ਗੱਲਾਂ ਹਨ ਸਭ ਅੰਗ੍ਰੇਜ਼ੀ ਪੁਸਤਕਾਂ ਵਿਚ ਲਭਦੀਆਂ ਹਨ, ਕਿਉਂਕਿ ਅੰਗ੍ਰੇਜ਼ ਸਾਰੀ ਪ੍ਰਿਥਵੀ ਪੁਰ ਫਿਰਦੇ ਹਨ। ਹਰ ਦੇਸ ਦੀ ਭਾਖਾ ਸਿੱਖਦੇ ਹਨ ਅਤੇ ਜੇਹੜੀ ਲਾਭਦਾਇਕ ਗੱਲ ਕਿਸੇ ਹੋਰ ਭਾਖਾ ਵਿਚ ਵੇਖਦੇ ਹਨ ਝੱਟ ਆਪਣੀ ਭਾਖਾ ਵਿਚ ਉਲਥਾ ਕਰ ਲੈਂਦੇ ਹਨ । ਏਸੇ ਕਾਰਨ ਅੰਗ੍ਰੇਜ਼ੀ ਭਾਖਾ ਕੀ ਹੈ ਮਾਨੋਂ ਇਕ ਭੰਡਾਰ ਹੈ,ਜਿਸ ਵਿਚ ਦੁਨੀਆਂ ਭਰ ਦੀ ਸਿਆਣਪ ਅਰ ਵਿੱਦਯਾ ਮਿਲਦੀ ਹੈ। ਅਤੇ ਇਸ ਭਾਖਾ ਦਾ ਸਿੱਖਣਾ ਇਕ ਕੁੰਜੀ ਹੈ ਜਿਸਨੂੰ ਲਾਕੇ ਬੰਦਾ ਇਸ ਭੰਡਾਰ ਤੋਂ ਲਾਭ ਉਠਾ ਸਕਦਾ ਹੈ ਅਤੇ ਜੋ ਚਾਹੇ ਪ੍ਰਾਪਤ ਕਰ ਸਕਦਾ ਹੈ। ਬੈਂਟਿੰਕ ਨੇ ਹੁਕਮ ਦੇ ਦਿੱਤਾ ਕਿ ਹਿੰਦੁ-ਸਤਾਨੀਆਂ ਨੂੰ ਅੰਗ੍ਰੇਜ਼ੀ ਸਿਖਾਣ ਲਈ ਅੰਗ੍ਰੇਜ਼ੀ ਸਕੂਲ ਖੋਲ੍ਹੇ ਜਾਣ। ਤਦ ਤੋਂ ਲੈਕੇ ਇਨ੍ਹਾਂ ਸਕੂਲਾਂ ਦੀ ਗਿਣਤੀ ਵਧਦੀ ਜਾ ਰਹੀ ਹੈ, ਐਥੋਂ ਤੀਕ ਕਿ ਹੁਣ ਹਜ਼ਾਰਾਂ ਤੀਕ ਅੱਪੜ ਪਈ ਹ ॥

੯—ਹਿੰਦੁਸਤਾਨ ਦੀ ਪ੍ਰਜਾ ਵਿੱਚ ਅਨੇਕਾਂ ਅੱਡ ਅੱਡ ਕੌਮਾਂ ਅਤੇ ਫਿਰਕੇ ਹਨ। ਹਰ ਕੌਮ ਅਤੇ ਹਰ

ਫਿਰਕੇ ਦੀ ਇਕ ਵਖਰੀ ਬੋਲੀ ਹੈ। ਕੋਈ ਸਮਾਂ ਸੀ ਕਿ ਪੰਜਾਬੀ ਮਦਰਾਸੀ ਦੀ ਗੱਲ ਬਾਤ ਨਹੀਂ ਸਮਝ ਸਕਦਾ ਸੀ, ਕਿਉਂਕਿ ਦੁਹਾਂ ਦੀਆਂ ਬੋਲੀਆਂ ਵੱਖੋ ਵੱਖ ਸਨ, ਪਰ ਹੁਣ ਮਦਰਾਸੀ ਅੰਗ੍ਰੇਜ਼ੀ ਵਿਚ ਪੰਜਾਬੀ ਨਾਲ ਗੱਲ ਬਾਤ ਕਰ ਸਕਦਾ ਹੈ, ਕਿਉਂਕਿ ਅੰਗ੍ਰੇਜ਼ੀ ਪੰਜਾਬ ਅਤੇ ਮਦਰਾਸ ਦੇ ਸਕੂਲਾਂ ਵਿਚ ਇਕ-ਸਾਰ ਪੜ੍ਹਾਈ ਜਾਂਦੀ ਹੈ। ਇਸ ਵਿਚ ਵੱਡਾ ਲਾਭ ਏਹ ਹੈ ਕਿ ਪੰਜਾਬੀ ਅਤੇ ਮਦਰਾਸੀ ਦੋਵੇਂ ਇੱਕੋ ਬੋਲੀ ਬੋਲ ਸਕਦੇ ਹਨ, ਕਿਉਂਕਿ ਦੋਵੇਂ ਇੱਕ ਬਾਦਸ਼ਾਹ ਦੀ ਪ੍ਰਜਾ ਹਨ ਅਤੇ ਇੱਕੋ ਦੇਸ ਵਿਚ ਵਸਦੇ ਹਨ॥

੧੦—ਜਦ ਹਿੰਦੁਸਤਾਨ ਵਿਚ ਮੁਗ਼ਲ ਅਤੇ ਪਠਾਣ ਰਾਜ ਕਰਦੇ ਸਨ ਤਾਂ ਦਫਤਰਾਂ ਅਤੇ ਕਚੈਹਰੀਆਂ ਦੀ ਬੋਲੀ ਫਾਰਸੀ ਸੀ। ਜਦ ਅੰਗ੍ਰੇਜ਼ ਬਾਦਸ਼ਾਹ ਹੋਏ ਤਾਂ ਬੈਂਟਿੰਕ ਨੇ ਅੰਗ੍ਰੇਜ਼ੀ ਨੂੰ ਫਾਰਸੀ ਦੀ ਥਾਂ ਦਫਤਰਾਂ ਅਤੇ ਕਚੈਹਰੀਆਂ ਦੀ ਬੋਲੀ ਬਣਾ ਦਿੱਤਾ॥

—:o:—

# ੮੦—ਲਾਰਡ ਵਿਲੀਅਮ ਬੈਂਟਿੰਕ— ਸਰ ਚਾਰਲਸ ਮੈਟਕਾਫ, ਕੱਚਾ ਗਵਰਨਰ ਜਨਰਲ

[ਸੰ: ੧੮੩੫ ਤੋਂ ੧੮੩੬ ਈ: ਤੀਕ]

੧—ਰਾਜਿਆਂ ਦੇ ਰਾਜੇ ਦੀ ਉੱਚ ਪਦਵੀ ਤੇ ਹੋਣ ਕਰਕੇ ਗਵਰਨਰ ਜਨਰਲ ਦਾ ਧਰਮ ਸੀ ਕਿ ਦੇਸੀ ਰਈਸਾਂ ਨੂੰ ਪ੍ਰਸਪਰ ਲੜਾਈ ਝਗੜੇ ਤੋਂ ਹੋੜੀ ਰੱਖੇ ਅਤੇ ਇਸ ਗੱਲ ਦਾ ਧਿਆਨ ਰੱਖੇ ਕਿ ਓਹ ਆਪਣੀ ਪਰਜਾ ਉੱਤੇ ਚੰਗੇ ਪ੍ਰਬੰਧ ਦ੍ਵਾਰਾ ਰਾਜ ਕਰਦੇ ਰਹਨ ਤੇ ਕਿਸੇ ਨੂੰ ਦੁੱਖ ਨਾ ਦੇਣ॥

ਗਵਾਲੀਆਰ ਵਿਚ ਦੌਲਤ ਰਾਉ ਸਿੰਧੀਆ ਪ੍ਰਲੋਕ ਸਿਧਾਰ ਗਿਆ। ਇਸਦਾ ਕੋਈ ਪੁੱਤਰ ਪਿੱਛੇ ਨਾਂ ਰਿਹਾ, ਇਸ ਲਈ ਰਾਣੀ ਅਤੇ ਦਰਬਾਰੀ ਅਮੀਰਾਂ ਵਿਚ ਝਗੜਾ ਪੈ ਗਿਆ। ਬੈਂਟਿੰਕ ਨੇ ਰਾਣੀ ਨੂੰ ਆਖ ਕੇ ਜਨਕਾ ਜੀ ਨੂੰ ਗੋੱਦੀ ਪੁਆ ਦਿੱਤਾ। ਜਦ ਓਹ ਸਿਆਣਾ ਹੋਇਆ ਤਾਂ ਉਸਨੂੰ ਗਵਾਲੀਆਰ ਦੀ ਗੱਦੀ ਦੇਕੇ ਉਥੋਂ ਦਾ ਹਾਕਮ ਬਣਾ ਦਿੱਤਾ॥

ਮਲਿਹਾਰ ਰਾਉ ਹੁਲਕਰ ਭੀ ਮਰ ਗਿਆ। ਇਸਦਾ ਭੀ ਕੋਈ ਪੁੱਤ੍ਰ ਪਿੱਛੇ ਨਾਂ ਰਿਹਾ। ਇਸਦੀ ਰਾਣੀ ਨੇ ਭੀ ਆਪੇ ਰਿਆਸਤ ਉੱਤੇ ਕਬਜ਼ਾ ਕਰਨਾਂ

ਚਾਹਿਆ ਅਰ ਸਿੱਟਾ ਏਹ ਨਿਕਲਿਆ ਕਿ ਘਰ ਵਿੱਚ ਹੀ ਲੜਾਈ ਅਰੰਭ ਹੋ ਪਈ। ਪਰ ਬੈਂਟਿੰਕ ਨੇ ਮਲਾਰ ਰਾਉ ਦੇ ਇੱਕ ਸੰਬੰਧੀ ਨੂੰ ਜਿਸਨੂੰ ਪ੍ਰਜਾ ਚਾਹੁੰਦੀ ਸੀ ਗੱਦੀ ਉੱਤੇ ਬਿਠਾਕੇ ਅਮਨ ਚੈਨ ਵਰਤਾ ਦਿੱਤਾ॥

ਰਾਜਪੂਤਾਨੇ ਦੀਆਂ ਕਈ ਰਿਆਸਤਾਂ ਵਿੱਚ ਭੀ ਬੈਂਟਿੰਕ ਨੇ ਇਸੇਤਰਾਂ ਕੀਤਾ। ਜਿਸ ਕਿਸੇ ਨੇ ਅਸਲੀ ਹੱਕਦਾਰ ਰਾਜੇ ਦਾ ਟਾਕਰਾ ਕੀਤਾ ਉਸਨੂੰ ਚੰਗੀ ਸਜ਼ਾ ਦਿੱਤੀ। ਜੇ ਲੜਾਈ ਹੁੰਦੀ ਤਾਂ ਹਜ਼ਾਰਾਂ ਜੀਵਾਂ ਦਾ ਘਾਤ ਹੁੰਦਾ; ਪਰ ਇਸ ਨੇ ਲੜਾਈ ਹੋਣ ਹੀ ਨਾਂ ਦਿੱਤੀ ਅਤੇ ਇਸ ਢੰਗ ਨਾਲ ਹਜਾਰਾਂ ਦੀ ਜਾਨ ਬਚਾ ਲਈ॥

੨—ਪਹਿਲਾਂ ਵਰਨਨ ਹੋ ਚੁਕਿਆ ਹੈ ਕਿ ਜਦ ਸੰ: ੧੭੯੯ ਵਿੱਚ ਟੀਪੂ ਸੁਲਤਾਨ ਮਰਿਆ ਤਾਂ ਲਾਰੂ ਵੈਲਜ਼ਲੀ ਨੇ ਇਕ ਨਿੱਕੇ ਜਿਹੇ ਲੜਕੇ ਕ੍ਰਿਸ਼ਨ ਰਾਜਾ ਨਾਮੇ ਨੂੰ ਮੈਸੂਰ ਦਾ ਰਾਜਾ ਬਣਾ ਦਿੱਤਾ। ਜਦ ਕ੍ਰਿਸ਼ਨ ਰਾਜਾ ੧੬ ਵਰਿਹਾਂ ਦਾ ਹੋਇਆ ਤਾਂ ਗੱਦੀ ਉੱਤੇ ਬਿਠਾਇਆ ਗਿਆ, ਪਰ ਏਹ ਪ੍ਰਬੰਧ ਕਰਨ ਦੇ ਲਾਇਕ ਨਾਂ ਨਿਕਲਿਆ, ਇਸਨੇ ਸਾਰਾ ਖਜ਼ਾਨਾ ਖਾਣ ਪੀਣ ਵਿੱਚ ਹੀ ਉਡਾ ਦਿੱਤਾ, ਲਾਇਕ ਅਤ ਸਿਆਣੇ ਆਦਮੀਆਂ ਨੂੰ ਵੱਡੇ ਵੱਡੇ ਔਹਦਿਆਂ ਤੇ ਅਸਥਾਪਨ ਕਰਨ ਦੀ ਥਾਂ ਇਸਨੇ ਔਹਦਿਆਂ ਅਤੇ ਨੌਕਰੀਆਂ ਨੂੰ

ਵਰਤਨਾ ਸ਼ੁਰੂ ਕਰ ਦਿੱਤਾ। ਜਿਸ ਕਿਸੇ ਨੇ ਕਿਸੇ ਓਹਦੇ ਵਾਸਤੇ ਬਹੁਤ ਟਕੇ ਦਿੱਤੇ ਓਸੇ ਨੂੰ ਦੇ ਦਿੱਤਾ। ਏਹ ਫੌਜ ਨੂੰ ਭੀ ਤਨਖਾਹ ਨਹੀਂ ਦਿੰਦਾ ਸੀ ਤੇ ਪ੍ਰਜਾ ਭੁੱਖ ਨੰਗ ਦੇ ਹੱਥੋਂ ਦੁਖੀ ਹੋ ਰਹੀ ਸੀ। ਅੰਤ ਸੰ: ੧੮੩੦ ਵਿੱਚ ਮੈਸੂਰ ਦੀ ਪ੍ਰਜਾ ਅਤਯੰਤ ਦੁਖੀ ਹੋਕੇ ਆਕੀ ਹੋ ਗਈ। ਬੈਂਟਿੰਕ ਨੇ ਅੰਗ੍ਰੇਜ਼ੀ ਫੌਜ ਘੱਲੀ ਕਿ ਰੌਲੇ ਨੂੰ ਹਟਾਕੇ ਸੁਖ ਚੈਨ ਵਰਤਾ ਦੇਵੇ। ਰਾਜੇ ਦੀ ਪਿਨਸ਼ਨ ਹੋ ਗਈ ਅਤੇ ਇਸ ਤੋਂ ਲੈਕੇ ੫੦ ਵਰਿਹਾਂ ਤੀਕ ਅੰਗ੍ਰੇਜ਼ੀ ਅਫਸਰਾਂ ਦ੍ਵਾਰਾ ਹੀ ਮੈਸੂਰ ਦਾ ਪ੍ਰਬੰਧ ਹੁੰਦਾ ਰਿਹਾ। ਸਿੱਟਾ ਏਹ ਨਿਕ-ਲਿਆ ਕਿ ਦੇਸ ਸੁਖੀ ਅਤੇ ਧਨਾਢ ਹੋ ਗਿਆ ਅਰ ਪ੍ਰਜਾ ਪ੍ਰਸੰਨ ਅਤੇ ਸੁਖੀ ਦਿੱਸਣ ਲੱਗ ਪਈ। ਰਾਜੇ ਨੂੰ ਆਗਿਆ ਮਿਲ ਗਈ ਕਿ ਕਿਸੇ ਨੂੰ ਅਪਣਾ ਪੁਤ੍ਰ ਟਿੱਕ ਲਵੇ। ਜਦ ਏਹ ਟਿੱਕਾ ਵੱਡਾ ਹੋ ਗਿਆ ਤਾਂ ਮੈਸੂਰ ਦਾ ਰਾਜਾ ਅਸਥਾਪਨ ਕੀਤਾ ਗਿਆ, ਅਤੇ ਅੰਗ੍ਰੇਜ਼ੀ ਪ੍ਰਬੰਧ ਉੱਠ ਗਿਆ॥

੩—ਸੰ:੧੮੧੩ ਤੀਕ ਤਾਂ ਅੰਗ੍ਰੇਜ਼ੀ ਈਸ੍ਟ ਇੰਡੀਆ ਕੰਪਨੀ ਇਕੱਲੀ ਨੂੰ ਹੀ ਹਿੰਦੁਸਤਾਨ ਅਤੇ ਚੀਨ ਨਾਲ ਬਪਾਰ ਕਰਨ ਦਾ ਹੱਕ ਮਿਲਿਆ ਰਿਹਾ, ਪਰ ਸੰ: ੧੮੧੩ ਵਿੱਚ ਲਾਰ੍ਡ ਹੇਸਟਿੰਗਜ਼ ਦੇ ਸਮੇਂ ਹਿੰਦੁਸਤਾਨ ਨੇ ਬਪਾਰ ਦੀ ਸਭ ਲਈ ਖੁਲ੍ਹ ਕਰ ਦਿੱਤੀ ਗਈ, ਅਰਥਾਤ ਹੁਕਮ ਹੋ ਗਿਆ ਕਿ ਜਿਸਦਾ ਜੀ ਚਾਹੇ ਹਿੰਦ ਵਿੱਚ ਮਾਲ ਖ੍ਰੀਦੇ ਅਤੇ

ਵੇਖੋ।ਪਰ ਜਿਹਾ ਕਿ ਉੱਤੇ ਕਹਿ ਆਏ ਹਾਂ ਕਿਸੇ ਨੂੰ ਲਾਭ ਨਾਂ ਹੋਇਆ, ਕਿਉਂਕਿ ਏਹ ਨਿਯਮ ਸੀ ਕਿ ਈਸ੍ਟ ਇੰਡੀਆ ਕੰਪਨੀ ਦੀ ਆਗਜਾ ਬਿਨਾਂ ਕੋਈ ਹਿੰਦੁਸਤਾਨ ਵਿੱਚ ਆਕੇ ਵੱਸ ਨਹੀਂ ਸਕਦਾ ਸੀ। ਵੀਹਾਂ ਵਰਿਹਾਂ ਮਗਰੋਂ ਅਰਥਾਤ ਸੰ: ੧੮੩੩ ਵਿੱਚ ਇੰਗਲੈਂਡ ਦੀ ਪਾਰਲੀਮਿੰਟ ਨੇ ਕੰਪਨੀ ਨੂੰ ਨਵਾਂ ਹੁਕਮ ਨਾਮਾਂ ਤਾਂ ਦਿੱਤਾ, ਪਰ ਏਹ ਭੀ ਨਿਯਮ ਕਰ ਦਿੱਤਾ ਕਿ ਹੁਣ ਤੋਂ ਕੰਪਨੀ ਹਿੰਦੁਸਤਾਨ ਵਿੱਚ ਬਪਾਰ ਨਾਂ ਕਰੇ, ਸਗੋਂ ਰਾਜ ਪ੍ਰਬੰਧ ਕਰੇ। ਮਾਨੋਂ ਹੁਣ ਤੋਂ ਏਹ ਖੁਲ੍ਹ ਹੋ ਗਈ ਕਿ ਜਿਸ ਅੰਗ੍ਰੇਜ਼ ਦਾ ਜੀ ਚਾਹੇ ਹਿੰਦੁਸਤਾਨ ਵਿੱਚ ਆਪਣੀ ਇੱਛਾ ਅਨੁਸਾਰ ਰਹੇ,ਕਿਸੇ ਤੋਂ ਆਗਜਾ ਲੈਣ ਦੀ ਲੋੜ ਨਾਂ ਰਹੀ।ਇਸਤੇ ਬਹੁਤ ਸਾਰੇ ਅੰਗ੍ਰੇਜ਼ ਬਪਾਰ ਲਈ ਅਤੇ ਹਿੰਦੁਸਤਾਨ ਦੇਖਨ ਲਈ ਇੱਥ ਆ ਗਏ। ਬਪਾਰ ਵਿੱਚ ਵੱਡਾ ਵਾਧਾ ਹੋਇਆ ਅਤੇ ਹਿੰਦੁਸ-ਤਾਨੀਆਂ ਨੂੰ ਲਾਭ ਹੋਇਆ। ਇਨ੍ਹਾਂ ਹੀ ਦਿਨਾਂ ਵਿੱਚ ਚੀਨ ਦੇ ਬਪਾਰ ਦੀ ਭੀ ਖੁਲ੍ਹ ਹੋ ਗਈ।

੪-ਓਹ ਇਲਾਕਾ ਜੇਹੜਾ ਸੰ: ੧੮੦੧ ਵਿੱਚ ਨਵਾਬ ਅੱਵਧ ਨੇ ਅੰਗ੍ਰੇਜ਼ਾਂ ਦੀ ਭੇਟਾ ਕੀਤਾ ਸੀ ਅਤੇ ਓਹ ਦੇਸ ਜੇਹੜਾ ਸਿੰਧੀਆ ਤੋਂ ਲਿਆ ਸੀ ਦੋਹਾਂ ਨੂੰ ਰਲਾਕੇ ਇਕ ਲਫ਼ਟੰਟ ਗਵਰਨਰ ਦੇ ਅਧੀਨ ਉੱਤ੍ਰ-ਪੱਛਮੀ ਸੂਬਾ ਬਣਾ ਦਿੱਤਾ ਗਿਆ, ਜਿਸਨੂੰ ਹੁਣ ਆਗਰੇ ਅਤੇ ਅੱਵਧ ਦੇ ਸੰਮਿਲਤ

ਸੂਬੇ ਆਖਦੇ ਹਨ ॥

੫–ਪੱਛਮੀ ਘਾਟ ਉੱਤੇ ਮੈਸੂਰ ਦੇ ਪੱਛਮ ਵਿੱਚ ਕੁਰਗ ਦਾ ਨਿੱਕਾ ਜਿਹਾ ਪਹਾੜੀ ਦੇਸ ਹੈ। ਹੈਦਰ ਅਲੀ ਅਤੇ ਟੀਪੂ ਸੁਲਤਾਨ ਦੋਹਾਂ ਨੇ ਇਸ ਦੇਸ ਨੂੰ ਫਤੇ ਕੀਤਾ, ਪਰ ਦੋਹਾਂ ਦੇ ਹੱਥੋਂ ਨਿਕਲ ਗਿਆ, ਕਿਉਂਕਿ ਓਥੋਂ ਦੀ ਪ੍ਰਜਾ ਸਦਾ ਹੀ ਆਕੀ ਰਹਿੰਦੀ ਸੀ, ਟੀਪੂ ਸੁਲਤਾਨ ਦੇ ਮਰਨ ਪਿੱਛੋਂ ਕੁਰਗ ਦਾ ਰਾਜਾ ਨਿਸਚਿੰਤ ਹੋ ਗਿਆ। ਇਸਦੇ ਮਗਰੋਂ ਜੇਹੜੇ ਦੋ ਰਾਜੇ ਬਣੇ ਉਨ੍ਹਾਂ ਦਾ ਪ੍ਰਬੰਧ ਭੈੜਾ ਸੀ। ਬੈਂਟਿੰਕ ਦੇ ਸਮੇਂ ਜੇਹੜਾ ਰਾਜਾ ਰਾਜ ਕਰਦਾ ਸੀ ਓਹ ਪਹਿਲਿਆਂ ਨਾਲੋਂ ਭੀ ਭੈੜਾ ਸੀ।ਇਸਨੇ ਸੈਂਕੜੇ ਆਦਮੀਆਂ ਨੂੰ ਮਰਵਾ ਸੁੱਟਿਆ ਅਤੇ ਆਪਣੇ ਭੈਣ ਭਰਾਵਾਂ ਵਿੱਚੋਂ ਭੀ ਕਿਸੇ ਨੂੰ ਜੀਉਂਦਾ ਨਾਂ ਛੱਡਿਆ। ਕੋਈ ਆਦਮੀ ਨਾਂ ਸੀ ਜਿਸਦੀ ਜਾਨ ਖਤ੍ਰੇ ਵਿੱਚ ਨਹੀਂ ਸੀ। ਜਿਸ ਤੋਂ ਹੋ ਸਕਿਆ ਦੇਸ ਹੀ ਛੱਡ ਕੇ ਚਲਾ ਗਿਆ। ਕਈ ਅੰਗ੍ਰੇਜ਼ ਅਫ਼ਸਰ ਉਸਨੂੰ ਸਮਝਾਣ ਲਈ ਘੱਲੇ ਗਏ, ਪਰ ਉਸਨੇ ਇੱਕ ਨਾਂ ਸੁਣੀ।ਅੰਤ ਨੂੰ ਸੰ: ੧੮੩੪ ਵਿੱਚ ਬੈਂਟਿੰਕ ਨੇ ਕੁਰਗ ਵਿੱਚ ਅੰਗ੍ਰੇਜ਼ੀ ਫ਼ੌਜ ਘੱਲੀ। ਰਾਜੇ ਦੀ ਫ਼ੌਜ ਬਹਾਦਰੀ ਨਾਲ ਲੜੀ, ਪਰ ਰਾਜਾ ਆਪ ਨੱਸਕੇ ਬਨ ਵਿੱਚ ਜਾ ਲੁਕਿਆ ਅਤੇ ਫੇਰ ਫੜਿਆ ਗਿਆ। ਗਵਰਨਰ ਜਨਰਲ ਨੇ ਕੁਰਗ ਦੇ ਸ੍ਰਦਾਰਾਂ ਨੂੰ ਹੁਕਮ ਦਿੱਤਾ ਕਿ ਓਹ ਨਵਾਂ ਰਾਜਾ ਚੁਣ ਲੈਣ।

ਉਨ੍ਹਾਂ ਸਾਰਿਆਂ ਨੇ ਇੱਕ ਹੋ ਕੇ ਬੇਨਤੀ ਕੀਤੀ ਕਿ ਰਾਜੇ ਦੀ ਲੋੜ ਨਹੀਂ ਹੈ, ਸਰਕਾਰ ਕੰਪਨੀ ਆਪ ਪ੍ਰਬੰਧ ਕਰੇ। ਗਵਰਨਰ ਜਨਰਲ ਨੇ ਇਹ ਬੇਨਤੀ ਪ੍ਰਵਾਨ ਕਰ ਲਈ ਅਤੇ ਕੁਰਗ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਗਿਆ। ਇਸ ਸਮੇਂ ਤੋਂ ਖੁੱਲ੍ਹ ਹੋ ਗਈ ਕਿ ਕੁਰਗ ਦੇ ਵਸਨੀਕ ਹਥਿਆਰ ਰੱਖਣ ਅਤੇ ਇਸਦੇ ਲਈ ਕਿਸੇ ਆਗਿਆ ਦੀ ਲੋੜ ਨਹੀਂ ਹੈ ॥

੬–ਸੰ: ੧੮੩੫ ਵਿਚ ਉੱਤ੍ਰ-ਪੱਛਮੀ ਸੂਬਿਆਂ ਦਾ ਲਫ਼ਟੈਂਟ ਗਵਰਨਰ ਸਰ ਚਾਰਲਸ ਮੈਟਕਾਫ਼ ਨਾਮ ਬੈਂਟਿੰਕ ਦੀ ਥਾਂ ਇੱਕ ਵਰ੍ਹੇ ਲਈ ਕੱਚਾ ਗਵਰਨਰ ਜਨਰਲ ਅਸਥਾਪਨ ਹੋਇਆ। ਉਸਨੇ ਖੁੱਲ੍ਹ ਦਿੱਤੀ ਕਿ ਹਿੰਦ ਵਾਸੀ ਬੇਸ਼ੱਕ ਅਖ਼ਬਾਰਾਂ ਕੱਢਣ ਅਤੇ ਜੋ ਜੀ ਚਾਹੇ ਖੁਲ੍ਹੇ ਦਿਲ ਅਖ਼ਬਾਰਾਂ ਵਿਚ ਲਿਖਣ, ਉਨ੍ਹਾਂ ਗੱਲਾਂ ਤੋਂ ਛੁੱਟ ਜਿਨ੍ਹਾਂ ਤੋਂ ਦੂਜਿਆਂ ਦੀ ਹੱਤਕ ਅਤੇ ਹਾਨੀ ਹੋਵੇ। ਸੰ: ੧੮੩੫ ਤੋਂ ਪਹਿਲਾਂ ਸਾਰੇ ਦੇਸ ਵਿਚ ਕੁੱਲ ੬ ਅਖ਼ਬਾਰਾਂ ਸਨ, ਹੁਣ ੬੦੦ ਤੋਂ ਵਧੀਕ ਹਨ॥

—:੦:—

# ੯੧—ਲਾਰਡ ਆਕਲੈਂਡ, ਦਸਵਾਂ ਗਵਰਨਰ ਜਨਰਲ

[ਸੰ: ੧੮੩੬ ਤੋਂ ੧੮੪੨ ਈ: ਤੀਕ]

੧—ਇਸ ਵੇਲੇ ਅਫ਼ਗਾਨਸਤਾਨ ਦੀ ਗੱਦੀ ਦੇ ਦੋ ਹੱਕ ਦਾਰ ਸਨ। ਇਕ ਸ਼ਾਹ ਸ਼ੁਜਾ ਜੇਹੜਾ ਐਹਮਦ ਸ਼ਾਹ ਦੀ ਸੰਤਾਨ ਵਿੱਚੋਂ ਸੀ, ਤੇ ਦੂਜਾ ਦੋਸਤ ਮੁਹੰਮਦ ਜੇਹੜਾ ਐਹਮਦ ਸ਼ਾਹ ਦੇ ਵਜ਼ੀਰ ਦੀ ਸੰਤਾਨ ਵਿੱਚੋਂ ਸੀ। ਦੋਸਤ ਮੁਹੰਮਦ ਸ਼ਾਹ ਸ਼ੁਜਾ ਉੱਤੇ ਭਾਰੂ ਪੈ ਗਿਆ ਅਤੇ ਉਸਨੂੰ ਕਾਬਲ ਤੋਂ ਕੱਢ ਦਿੱਤਾ। ਸ਼ਾਹ ਸ਼ੁਜਾ ਨੱਸ ਕੇ ਹਿੰਦੁਸਤਾਨ ਵਿੱਚ ਆ ਗਿਆ ਅਰ ਇੱਥੇ ਅੰਗ੍ਰੇਜ਼ਾਂ ਨੇ ਉਸਦੇ ਗੁਜ਼ਾਰੇ ਲਈ ਵਜੀਫ਼ਾ ਲਾ ਦਿੱਤਾ॥

੨—ਗਵਰਨਰ ਜਨਰਲ ਨੇ ਵਿਚਾਰਿਆ ਕਿ ਜੇਕਰ ਅਫ਼ਗਾਨਸਤਾਨ ਦਾ ਅਜਿਹਾ ਹਾਕਮ ਹੋਵੇ ਜੇਹੜਾ ਅੰਗ੍ਰੇਜ਼ਾਂ ਦਾ ਮਿੱਤ੍ਰ ਹੋਵੇ ਤਾਂ ਚੰਗਾ ਹੈ, ਕਿਉਂਕਿ ਜੇ ਰੂਸੀ ਹਿੰਦ ਉੱਤੇ ਧਾਵਾ ਕਰਨ ਲੱਗੇ ਤਾਂ ਓਹ ਸਹੈਤਾ ਕਰੇਗਾ ਤੇ ਰੂਸੀਆਂ ਨਾਲ ਲੜੇਗਾ। ਉਸ ਨੇ ਨੀਤ ਧਾਰੀ ਕਿ ਸ਼ਾਹ ਸ਼ੁਜਾ ਨੂੰ ਅਫ਼ਗਾਨ-ਸਤਾਨ ਦੇ ਤਖ਼ਤ ਉੱਤੇ ਬਿਠਾਣਾ ਲੋੜੀਦਾ ਹੈ, ਕਿਉਂਕਿ ਓਹ ਹੱਕ ਦਾਰ ਭੀ ਅਤੇ ਅੰਗ੍ਰੇਜ਼ਾਂ ਦਾ ਮਿੱਤ੍ਰ ਭੀ ਸੀ॥



ਅਕਬਰ ਖਾਨ



ਸਾਹ ਸੁਜਾ



ਸਿੰਧ ਦੇ ਅਮੀਰ



ਲਾਰਡ ਹਾਰਡਿੰਗ



ਲਾਰਡ ਐਲਨਬਰਾ



ਲਾਰਡ ਡੈਲਹੌਜ਼ੀ



ਰੰਜੀਤ ਸਿੰਘ

੩– ਸੰ: ੧੯੩੯ ਵਿੱਚ ਅੰਗ੍ਰੇਜ਼ੀ ਫ਼ੌਜ ਸਿੰਧ ਦਰਯਾ ਨੂੰ ਟੱਪ ਕੇ ਦਰਾ ਬੋਲਾਨ ਦੇ ਰਾਹ ਬਲੋਚਸਤਾਨ ਵਿਚ ਦੀ ਕੰਧਾਰ ਪੁੱਜੀ ਅਤੇ ਕੰਧਾਰ ਸਰ ਕਰਕੇ ਗਜ਼ਨੀ ਵਿਚ ਜਾ ਗੱਜੀ। ਇੱਥੇ ਘੋਰ ਸੰਗ੍ਰਾਮ ਹੋਇਆ, ਪਰ ਅੰਤ ਗਜ਼ਨੀ ਨੂੰ ਭੀ ਇਸ ਨੇ ਲੈ ਲਿਆ। ਦੋਸਤ ਮਹੰਮਦ ਉੱਤ੍ਰ ਨੂੰ ਬੁਖਾਰੇ ਵੱਲ ਭੱਜ ਗਿਆ ਅਤੇ ਸ਼ਾਹ ਸ਼ੁਜਾ ਅਫ਼ਗ਼ਾਨਸਤਾਨ ਦੇ ਤਖ਼ਤ ਉਤੇ ਅਸਥਾਪਨ ਕੀਤਾ ਗਿਆ ਅਰ ਇਕ ਅੰਗਰੇਜ਼ੀ ਅਫ਼ਸਰ (ਸਰ ਵਿਲੀਅਮ ਮੈਕਨਾਟਨ) ਰਾਜ ਪ੍ਰਬੰਧ ਵਿਚ ਸਹੈਤਾ ਕਰਨ ਲਈ ਨੀਯਤ ਹੋਇਆ॥

੪–ਦੂਜੇ ਵਰ੍ਹੇ ਦੋਸਤ ਮਹੰਮਦ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ ਅਰ ਉਸਨੂੰ ਕਲਕੱਤੇ ਘੱਲਿਆ ਗਿਆ। ਇੱਥੇ ਅੰਗਰੇਜ਼ਾਂ ਵਲੋਂ ਮਿੱਤ੍ਰਤਾ ਵਾਲਾ ਵਰਤਾਉ ਹੋਇਆ, ਪਰ ਉਸਦਾ ਪੁੱਤ੍ਰ ਅੱਕਬਰ ਖਾਂ ਜੋ ਨਵਾਂ ਗੱਭਰੂ ਤੇ ਅੱਖੜ ਸੀ ਨਾਂ ਆਇਆ। ਇਸਨੇ ਬਹੁਤ ਸਾਰੇ ਅਫਗਾਨਾਂ ਨੂੰ ਆਪਣੇ ਪਾਸੇ ਵੱਲ ਕਰ ਲਿਆ। ਸ਼ਾਹ ਸ਼ੁਜਾ ਨਿਰਬਲ ਅਤੇ ਬੇ ਹਿੰਮਤ ਸੀ, ਰਾਜ ਪ੍ਰਬੰਧ ਦੇ ਜੋਗ ਨਹੀਂ ਸੀ ਅਤੇ ਪ੍ਰਜਾ ਭੀ ਉਸਤੋਂ ਪ੍ਰਸੰਨ ਨਹੀਂ ਸੀ। ਇਸਨੂੰ ਤਖ਼ਤ ਉੱਤੇ ਬਿਠਾਕੇ ਅੰਗ੍ਰੇਜ਼ੀ ਫ਼ੌਜ ਦਾ ਕੁਝ ਹਿੱਸਾ ਤਾਂ ਹਿੰਦੁਸਤਾਨ ਨੂੰ ਮੁੜ ਆਇਆ ਅਤੇ ਇੱਕ ਨਿੱਕਾ ਜਿਹਾ ਹਿੱਸਾ

ਅੰਗ੍ਰੇਜ਼ੀ ਅਫਸਰਾਂ ਦੀ ਰਾਖੀ ਲਈ ਕਾਬਲ ਵਿੱਚ ਰਿਹਾ ।

੫-ਸ਼ਾਹ ਸ਼ੁਜਾ ਨੂੰ ਤਖ਼ਤ ਤੇ ਬੈਠਿਆਂ ਦੋ ਹੀ ਵਰ੍ਹੇ ਹੋਏ ਸਨ ਕਿ ਸੰ: ੧੮੪੨ ਵਿਚ ਅਫ਼ਗ਼ਾਨ ਇਸ ਤੋਂ ਆਕੀ ਹੋ ਗਏ। ਅਕਬਰ ਖ਼ਾਂ ਆਕੀਆਂ ਦਾ ਆਗੂ ਸੀ। ਸਰ ਵਿਲੀਅਮ ਮੈਕਨਾਟਨ ਦਾ ਇੱਛਾ ਸੀ ਕਿ ਸੁਲਹ ਹੋ ਜਾਵੇ ਅਤੇ ਇਸ ਨੀਤ ਨਾਲ ਗੱਲਾਂ ਕਰ ਰਿਹਾ ਸੀ ਕਿ ਅਕਬਰ ਖ਼ਾਂ ਨੇ ਗੋਲੀ ਮਾਰਕੇ ਮਾਰ ਸੁੱਟਿਆ ਅਤੇ ਅਫਗ਼ਾਨਾਂ ਨੇ ਸਰ ਵਿਲੀਅਮ ਦੀ ਬੋਟੀ ਬੋਟੀ ਕਰ ਸੁੱਟੀ ॥

੬-ਅੰਗਰੇਜ਼ਾਂ ਨੇ ਕਾਬਲ ਉੱਤੇ ਚੜ੍ਹਾਈ ਕੀਤੀ । ਅੰਗਰੇਜ਼ੀ ਜਰਨੈਲ ਅਫਗ਼ਾਨਾਂ ਦੀ ਇਕੱਤ੍ਰਤਾ ਨੂੰ ਵੇਖਕੇ ਵਿਚਾਰਨ ਲੱਗਾ ਕਿ ਮੈਂ ਇਨ੍ਹਾਂ ਨਾਲ ਕਿਵੇਂ ਲੜਾਂਗਾ । ਰਸਦ ਭੀ ਮੁੱਕੀ ਹੋਈ ਸੀ। ਇਸ ਵਾਸਤੇ ਏਹ ਹਿੰਦੁਸਤਾਨ ਨੂੰ ਮੁੜ ਆਉਣ ਲਈ ਮੰਨ ਗਿਆ। ਏਹ ਵੱਡੀ ਭੁੱਲ ਹੋਈ। ਇਸਨੂੰ ਚਾਹੀਦਾ ਸੀ ਕਿ ਕਾਬਲ ਦੇ ਕਿਲੇ ਵਿਚ ਕੁਮਕ ਪਹੁੰਚਣ ਤੋੜੀ ਲੜੀ ਜਾਂਦਾ, ਜਿਸਤਰਾਂ ਅਰਕਾਟ ਦੇ ਘੇਰੇ ਵਿੱਚ ਕ੍ਲਾਈਵ ਨੇ ਕੀਤਾ ਸੀ। ਅਫ਼ਗ਼ਾਨਾਂ ਨੇ ਬਚਨ ਦਿੱਤਾ ਕਿ ਅਸੀ ਮੁੜਦੀ ਹੋਈ ਫੌਜ ਉੱਤੇ ਵਾਰ ਨਹੀਂ ਕਰਾਂਗੇ, ਪਰ ਓਹ ਬਚਨ ਪੁਰ ਪੱਕੇ ਨਾਂ ਰਹੇ। ਗੋਰੇ ਅਤੇ ਹਿੰਦੁਸਤਾਨੀ ਸਿਪਾਹੀਆਂ ਦੇ ਦਰਾ ਖੁਰਦ ਕਾਬਲ

ਵਿੱਚ ਵੜਨ ਦੀ ਢਿਲ ਸੀ ਕਿ ਹਜਾਰਾਂ ਅਫਗਾਨਾਂ ਨੇ ਦੋਹਾਂ ਪਾਸਿਆਂ ਦੀਆਂ ਪਹਾੜੀਆਂ ਤੋਂ ਗੋਲੀਆਂ ਮਾਰਨੀਆਂ ਅਰੰਭ ਦਿਤੀਆਂ । ਇਕ ਡਾਕਟਰ ਬ੍ਰਾਈਡਨ ਨਾਮੇਂ ਇੱਕੋ ਹੀ ਬਚਿਆ, ਬਾਕੀ ਸਭ ਅਫ਼ਗਾਨਾਂ ਦੇ ਹੱਥੋਂ ਮਾਰੇ ਗਏ ॥

—:o:—

# ੯੨—ਲਾਰਡ ਐਲਨਬ੍ਰਾ, ਯਾਰੁਵਾਂ ਗਵਰਨਰ ਜਨਰਲ

[ਸੰ ੧੮੪੨ ਤੋਂ ੧੮੪੪ ਈ: ਤੀਕ]

੧—ਕਾਬਲ ਤੋਂ ਮੁੜਨ ਮਗਰੋਂ ਲਾਰੂ ਆਕਲੈਂਡ ਵਲੈਤ ਨੂੰ ਘੱਲਿਆ ਗਿਆ ਅਤੇ ਲਾਰੂ ਐਲਨਬ੍ਰਾ ਗਵਰਨਰ ਜਨਰਲ ਬਣਕੇ ਆਇਆ ॥

੨—ਅਫ਼ਗਾਨਸਤਾਨ ਵਿੱਚ ਅੰਗ੍ਰੇਜ਼ੀ ਫੌਜ ਦੇ ਦੋ ਨਿੱਕੇ ਨਿੱਕੇ ਦਸਤੇ ਬਾਕੀ ਸਨ, ਇੱਕ ਜਰਨੈਲ ਨਾਟ ਦੇ ਨਾਲ ਕੰਧਾਰ ਵਿੱਚ ਤੇ ਦੂਜਾ ਜਰਨੈਲ ਸੇਲ ਦੇ ਨਾਲ ਜਲਾਲਾਬਾਦ ਵਿਚ । ਇਹ ਦੋਵੇਂ ਦਸਤੇ ਆਪਣੀ ਆਪਣੀ ਥਾਂ ਬਹਾਦਰੀ ਨਾਲ ਲੜਦੇ ਰਹੇ ਅਤੇ ਕਿਲਿਆਂ ਵਿਚ ਡਟ ਕ ਬੈਠੇ ਰਹੇ। ਹਿੰਦੁਸਤਾਨ ਤੋਂ ਜਰਨੈਲ ਪਾਲਕ ਇੱਕ ਭਾਰੀ ਫੌਜ ਲੈਕੇ ਟੁਰਿਆ ਅਤੇ ਦਰਾ ਖ਼ੈਬਰ ਲੰਘਕੇ ਜਲਾਲਾਬਾਦ ਪੁੱਜਾ ਅਰ ਜਰਨੈਲ ਸਲ

ਨੂੰ ਜਾ ਛੁਡਾਇਆ। ਅਕਬਰ ਖ਼ਾਂ ਅਤੇ ਹੋਰ ਅਫ਼ਗਾਨਾਂ ਨਾਲ ਘੋਰ ਜੁੱਧ ਹੋਇਆ। ਅਫ਼ਗ਼ਾਨ ਨੱਸ ਗਏ। ਇਥੋਂ ਤੁਰਕੇ ਜਰਨੈਲ ਪਾਲਕ ਕਾਬਲ ਅੱਪੜਿਆ ਅਤੇ ਦੂਜੀ ਵਾਰ ਇਸ ਸ਼ਹਿਰ ਨੂੰ ਸਰ ਕੀਤਾ। ਇਥੇ ਪਤਾ ਲੱਗਾ ਕਿ ਅੰਗ੍ਰੇਜ਼ਾਂ ਦੇ ਪਿੱਛੋਂ ਅਫ਼ਗਾਨਾਂ ਨੇ ਸ਼ਾਹ ਸ਼ੁਜਾ ਨੂੰ ਮਾਰ ਸੁੱਟਿਆ ਸੀ। ਕਾਬਲ ਦਾ ਕਿਲਾ ਢਾਹਕੇ ਸਾਫ ਕੀਤਾ ਗਿਆ ਅਤੇ ਅੰਗ੍ਰੇਜ਼ੀ ਫੌਜ ਹਿੰਦੁਸਤਾਨ ਨੂੰ ਮੁੜ ਆਈ। ਦੋਸਤ ਮੁਹੰਮਦ ਕਲਕੱਤੇ ਵਿਚ ਛਡ ਦਿੱਤਾ ਗਿਆ ਤਾਂ ਜੁ ਓਹ ਕਾਬਲ ਜਾਵੇ ਅਤੇ ਅੰਗ੍ਰੇਜ਼ਾਂ ਦਾ ਮਿੱਤ੍ਰ ਬਣਕੇ ਹਕੂਮਤ ਕਰੇ॥

੩–ਸਿੰਧ ਦੇ ਅਮੀਰਾਂ ਨੇ ਭੀ ਜਦ ਸੁਣਿਆਂ ਕਿ ਅਫ਼ਗਾਨਾਂ ਨੇ ਅੰਗ੍ਰੇਜ਼ੀ ਫੌਜ ਨੂੰ ਵੱਢ ਸੁੱਟਿਆ ਹੈ ਤਾਂ ਉਨ੍ਹਾਂ ਭੀ ਕੌਲ ਕਰਾਰ ਨੂੰ ਛਿੱਕੇ ਤੇ ਰਖਕੇ ਅੰਗ੍ਰੇਜ਼ਾਂ ਨਾਲ ਜੁੱਧ ਦੀ ਤਿਆਰੀ ਅਰੰਭ ਦਿਤੀ ਅਤੇ ਅੰਗ੍ਰੇਜ਼ੀ ਜਰਨੈਲ ਆਊਟਰੈਮ ਉੱਤੇ ਵਾਰ ਕੀਤਾ। ਜਰਨੈਲ ਆਊਟਰੈਮ ਜਾਨ ਬਚਾਕੇ ਨੱਸਿਆ। ਸਰ ਚਾਰਲਸ ਨੇਪੀਅਰ ਨੇ ੩ ਹਜ਼ਾਰ ਫ਼ੌਜ ਲੈਕੇ ਸਿੰਧ ਉੱਤੇ ਧਾਵਾ ਕੀਤਾ। ਸਿੰਧ ਦੇ ਅਮੀਰਾਂ ਨਾਲ ੨੦ ਹਜ਼ਾਰ ਬਲੋਚ ਸਿਪਾਹੀ ਸਨ। ਸੰ: ੧੮੪੩ ਵਿਚ ਮਿਆਣੀ ਅਤੇ ਹੈਦਰਾਬਾਦ ਪੁਰ ਦੋ ਵਡੀਆਂ ਭਾਰੀਆਂ ਲੜਾਈਆਂ ਹੋਈਆਂ। ਦੋਹਾਂ ਵਿਚ ਅੰਗ੍ਰੇਜ਼ਾਂ ਦੀ ਫਤੇ ਹੋਈ ਅਤੇ ਗਵਰਨਰ

ਜਨਰਲ ਨੇ ਸਿੰਧ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾ ਲਿਆ ॥

੪-ਗਵਾਲੀਆਰ ਦੇ ਰਾਜੇ ਜਨਕਾ ਜੀ ਸਿੰਧੀਆ ਨੇ ਜਿਸਨੂੰ ਲਾਰੂ ਬੈਂਟਿੰਕ ਨੇ ਗੱਦੀ ਉੱਤੇ ਬਿਠਾਇਆ ਸੀ, ਚਲਾਣਾ ਕੀਤਾ। ਇਸਦਾ ਕੋਈ ਪੁੱਤ੍ਰ ਨਹੀਂ ਸੀ ਤੇ ਆਪ ਬੇ ਹੌਂਸਲਾ ਅਤੇ ਨਿਕੰਮਾ ਸੀ। ਨੌਕਰ ਚਾਕਰ ਹੁਕਮ ਨਹੀਂ ਮੰਨਦੇ ਸਨ। ਸਰਦਾਰਾਂ ਨੇ ਐਨੀ ਫ਼ੌਜ ਰੱਖ ਛੱਡੀ ਸੀ, ਕਿ ਇਸਦੀ ਗਿਣਤੀ ਅਤੇ ਖਰਚ ਬਹੁਤ ਵਧ ਗਿਆ ਸੀ। ਰਿਆਸਤ ਦੀ ਆਮਦਨੀ ਦਾ ਦੋ ਤਿਹਾਈ ਹਿੱਸਾ ਕੇਵਲ ਇਸੇ ਉੱਤੇ ਖਰਚ ਹੁੰਦਾ ਸੀ। ਸਿਧੀਆ ਦੀ ਵਿਧਵਾ ਰਾਣੀ ਨੂੰ ਜਿਸਦੀ ਉਮਰ ਕੇਵਲ ੧੨ ਵਰ੍ਹੇ ਸੀ ਖੁਲ੍ਹ ਹੋ ਗਈ ਕਿ ਜਿਸਨੂੰ ਚਾਹੇ ਮੁਤਬੰਨਾ ਕਰ ਲਵੇ। ਇਸਤੋਂ ਫਿਰ ਮਗਰੋਂ ਰਾਣੀ ਨੇ ਉਸ ਪੁਰਾਣੇ ਅਤੇ ਸਿਆਣੇ ਵਜ਼ੀਰ ਨੂੰ ਕੱਢ ਦਿੱਤਾ ਜੇਹੜਾ ਉਸਦੇ ਪਤੀ ਦੇ ਸਮੇਂ ਰਾਜ ਕਾਜ ਨਿਬਾਹੁੰਦਾ ਸੀ, ਅਤੇ ਅੰਗ੍ਰੇਜ਼ਾਂ ਨਾਲ ਲੜਾਈ ਸਹੇੜ ਲਈ ॥

੫-ਸਰ ਹਿਊ ਗਫ਼ ਫ਼ੌਜ ਲੈਕੇ ਆਗਰੇ ਤੋਂ ਤੁਰਿਆ ਅਤੇ ਸੰ: ੧੮੪੩ ਵਿੱਚ ਗਵਾਲੀਆਰ ਦੇ ਸਰਦਾਰਾਂ ਨੂੰ ਮਹਾਰਾਜ ਪੁਰ ਅਰ ਪਨੀਆਰ ਦੀਆਂ ਦੋ ਲੜਾਈਆਂ ਵਿਚ ਹਾਰ ਦਿੱਤੀ। ਗਵਰਨਰ ਜਨਰਲ ਨੇ ਛੇ ਵੱਡੇ ਮਰਹਟਿਆਂ ਦੀ ਕੌਂਸਲ

ਬਣਾਈ। ਏਹ ਕੌਂਸਲ ਰਿਆਸਤ ਦਾ ਪ੍ਰਬੰਧ ਕਰਦੀ ਰਹੀ, ਐਥੋਂ ਤੀਕ ਕਿ ਜੀਆ ਜੀ ਰਾਉ ਜਿਸਨੂੰ ਰਾਣੀ ਨੇ ਮੁਤਬੰਨਾ ਕੀਤਾ ਸੀ ਗੱਭਰੂ ਹੋ ਗਿਆ। ਰਿਆਸਤ ਦੀ ਫ਼ੌਜ ੪੦ ਹਜ਼ਾਰ ਤੋਂ ਘਟਾ ਕੇ ੯ ਹਜ਼ਾਰ ਕੀਤੀ ਗਈ ਅਤੇ ਅਮਨ ਚੈਨ ਕਾਇਮ ਰੱਖਣ ਲਈ ਅੰਗ੍ਰੇਜ਼ੀ ਫ਼ੌਜ ਗਵਾਲੀਆਰ ਵਿਚ ਰੱਖੀ ਗਈ॥

—:o:—

## ੮੩—ਲਾਰਡ ਹਾਰਡਿੰਗ, ਬਾਰ੍ਹਵਾਂ ਗਵਰਨਰ ਜਨਰਲ

[ਸ: ੧੮੪੪ ਤੋਂ ੧੮੪੮ ਈ: ਤੀਕ]

੧—ਭਾਵੇਂ ਮੁਗ਼ਲ ਬਾਦਸ਼ਾਹਾਂ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਣ ਵਿੱਚ ਅਤੁੱਟ ਜਤਨ ਕੀਤੇ ਅਤੇ ਕਈਆਂ ਨੇ ਕਹਿ ਭੀ ਦਿੱਤਾ ਕਿ ਅਸਾਂ ਸਿੱਖਾਂ ਦਾ ਬੀਜ ਨਾਸ ਕਰ ਦਿੱਤਾ ਹੈ, ਫੇਰ ਭੀ ਇਹ ਸੂਰਮੇ ਦਿਨੋਂ ਦਿਨ ਵਧਦੇ ਅਤੇ ਜ਼ਾਲਮਾਂ ਨੂੰ ਦਮਨ ਕਰਦੇ ਰਹੇ। ਹੁੰਦੇ ਹੁੰਦੇ ਇਨ੍ਹਾਂ ਦੇ ਬਾਰਾਂ ਵੱਡੇ ਤਕੜੇ ਜੱਥੇ ਬਣ ਗਏ, ਜਿਨ੍ਹਾਂ ਨੂੰ ਬਾਰਾਂ ਮਿਸਲਾਂ ਕਿਹਾ ਜਾਂਦਾ ਸੀ। ਇਨ੍ਹਾਂ ਵਿੱਚੋਂ ਇਕ ਮਿਸਲ ਦਾ ਨਾਉਂ ਸੁੱਕਰ ਚਕੀਆ ਮਿਸਲ ਸੀ। ਇਸਦੇ

ਸਰਦਾਰ ਅਥਵਾ ਜੱਥੇਦਾਰ ਮਹਾਂ ਸਿੰਘ ਦੇ ਘਰ ਸੰ: ੧੭੯੦ ਵਿਚ ਰੰਜੀਤ ਸਿੰਘ ਜਨਮਿਆਂ। ਇਸਦੇ ਪਿਤਾ ਨਿੱਕੀ ਉਮਰ ਵਿੱਚ ਹੀ ਚਲਾਣਾ ਕਰ ਗਏ। ਇਹ ੧੯ ਵਰਿਹਾਂ ਦਾ ਸੀ ਜਦ ਐਹਮਦ ਸ਼ਾਹ ਦਾ ਪੋਤ੍ਰਾ ਜ਼ਮਾਨ ਸ਼ਾਹ ਹਿੰਦੁਸਤਾਨ ਵਿਚ ਆਇਆ। ਜਾਂਦੀ ਵਾਰੀ ਉਸਦੀਆਂ ਤੋਪਾਂ ਜੇਹਲਮ ਨਦੀ ਵਿਚ ਡੁੱਬ ਗਈਆਂ। ਰੰਜੀਤ ਸਿੰਘ ਨੇ ਕਢਾਕੇ ਉਸਦੇ ਪੇਸ਼ ਕੀਤੀਆਂ। ਇਸਤੋਂ ਜ਼ਮਾਨ ਸ਼ਾਹ ਵੱਡਾ ਪ੍ਰਸੰਨ ਹੋਇਆ ਅਤੇ ਰੰਜੀਤ ਸਿੰਘ ਨੂੰ ਲਾਹੌਰ ਦਾ ਹਾਕਮ ਥਾਪ ਦਿੱਤਾ, ਕਿਉਂਕਿ ਪੰਜਾਬ ਇਸ ਵੇਲੇ ਅਰਥਾਤ ਸੰ: ੧੭੫੧ ਦੇ ਪਿੱਛੋਂ ਮੁਗਲਾਂ ਦੀ ਪਾਤਸ਼ਾਹੀ ਤੋਂ ਨਿਕਲ ਕੇ ਕਾਬਲ ਦੇ ਦੁੱਰਾਨੀ ਪਾਤਸ਼ਾਹਾਂ ਦੇ ਅਧੀਨ ਹੋ ਗਿਆ ਸੀ। ਇਸਨੇ ਬਾਕੀ ਮਿਸਲਾਂ ਨੂੰ ਭੰਨ ਤੋੜਕੇ ਸਾਰੇ ਇਲਾਕਿਆਂ ਨੂੰ ਆਪਣੇ ਅਧੀਨ ਕਰ ਲਿਆ ਤੇ ਸਤਲੁਜੋਂ ਪਾਰ ਫੂਲਕੀਆਂ ਰਿਆਸਤਾਂ ਉੱਤੇ ਹੱਥ ਪੱਥ ਮਾਰਨ ਲੱਗਾ। ਇਨ੍ਹਾਂ ਨੇ ਸੰ: ੧੯੦੯ ਵਿਚ ਸਰਕਾਰ ਅੰਗ੍ਰੇਜ਼ੀ ਦੀ ਸ਼ਰਨ ਲਈ, ਤਿਸ ਪਰ ਲਾਰਡ ਮੈਟਕਾਫ਼ ਅੰਗ੍ਰੇਜ਼ਾਂ ਦਾ ਵਕੀਲ ਹੋ ਕੇ ਲਾਹੌਰ ਆਇਆ। ਇੱਥੇ ਆਕੇ ਮਹਾਰਾਜਾ ਰੰਜੀਤ ਸਿੰਘ ਕੋਲੋਂ ਪ੍ਰਤੱਗਜਾ ਪੱਤ੍ਰ ਲਿਖਵਾਇਆ, ਜਿਸ ਵਿੱਚ ਮਹਾਰਾਜੇ ਨੇ ਏਹ ਪ੍ਰਣ ਕੀਤਾ ਕਿ ਮੈਂ ਸਤਲੁਜੋਂ ਪਾਰ ਦੀਆਂ ਰਿਆਸਤਾਂ ਨਾਲ ਕੁਛ

ਵਾਸਤਾ ਨਾਂ ਰੱਖਾਂਗਾ ਅਰ ਸਰਕਾਰ ਅੰਗ੍ਰੇਜ਼ੀ ਨਾਲ ਮੇਲ ਮਿਲਾਪ ਵਧਾਵਾਂਗਾ ॥

੨–ਹੌਲੀ ਹੌਲੀ ਰੰਜੀਤ ਸਿੰਘ ਨੇ ਪੰਜਾਬ ਵਿਚ ਤਕੜਾ ਰਾਜ ਬਣਾ ਲਿਆ ਅਤੇ ਸ਼ੇਰਿ ਪੰਜਾਬ ਅਖਵਾਣ ਲੱਗਾ। ਏਹ ਲਿਖਣਾ ਪੜ੍ਹਨਾਂ ਨਹੀਂ ਜਾਣਦਾ ਸੀ,ਜੇ ਕਿਸੇ ਵਸਤ ਦੀ ਗਿਣਤੀ ਕਰਨੀ ਹੁੰਦੀ ਸੀ ਤਾਂ ਨਰਮ ਜੇਹੀ ਲਕੜੀ ਉੱਤੇ ਨਿਸ਼ਾਨ ਕਰਦਾ ਜਾਂਦਾ ਸੀ। ਕੱਦ ਦਾ ਮਧਰਾ ਅਤੇ ਅੱਖੋਂ ਕਾਣਾ ਸੀ, ਕਿਉਂਕਿ ਦੂਜੀ ਅੱਖ ਨਿੱਕਿਆਂ ਹੁੰਦਿਆਂ ਸੀਤਲਾ ਦੀ ਭੇਟਾ ਹੋ ਚੁੱਕੀ ਸੀ। ਸਾਰੇ ਮੂੰਹ ਉੱਤੇ ਸੀਤਲਾ ਦੇ ਦਾਗ ਸਨ। ਏਹ ਅੰਗ੍ਰੇਜ਼ਾਂ ਦਾ ਪੱਕਾ ਮਿੱਤ੍ਰ ਅਰ ਸਿਆਣਾ ਤੇ ਤਕੜਾ ਹਾਕਮ ਸੀ। ਆਪਣੇ ਅਫਸਰਾਂ ਅਤੇ ਨੌਕਰਾਂ ਚਾਕਰਾਂ ਨੂੰ ਚੰਗੀਤਰਾਂ ਕਾਬੂ ਵਿਚ ਰਖਦਾ ਸੀ। ਪ੍ਰਜਾ ਭੀ ਇਸਤੇ ਪ੍ਰਸੰਨ ਸੀ। ਇਸਦੇ ਕੋਲ ਬਹੁਤ ਸਾਰੀਆਂ ਤੋਪਾਂ ਸਨ ਅਤੇ ਸੂਰਬੀਰ ਸੈਨਾ ਭੀ ਤਕੜੀ ਸੀ, ਜਿਸਨੂੰ ਫ੍ਰਾਂਸੀ ਅਫਸਰਾਂ ਨੇ ਕਵਾਇਦ ਅਤੇ ਜੁੱਧ ਵਿੱਦਯਾ ਸਿਖਾਈ ਸੀ। ਇਸ ਫੌਜ ਅਤੇ ਤੋਪਖਾਨੇ ਦੀ ਸਹਾਇਤਾ ਨਾਲ ਰੰਜੀਤ ਸਿੰਘ ਨੇ ਕਸ਼ਮੀਰ ਭੀ ਫਤੇ ਕਰ ਲਈ ਸੀ॥

੩–ਚਾਲੀ ਵਰ੍ਹੇ ਰਾਜ ਕਰਕੇ ਸੰ: ੧੮੩੯ ਵਿਚ ਰੰਜੀਤ ਸਿੰਘ ਨੇ ਚਲਾਣਾ ਕੀਤਾ ਅਤੇ ਇਸਦੀਆਂ ਪੰਜ ਰਾਣੀਆਂ ਇਸਦੇ ਨਾਲ ਸਤੀ

ਹੋਈਆਂ। ਇਸਦਾ ਵੱਡਾ ਪੁੱਤ੍ਰ ਖੜਕ ਸਿੰਘ ਗੱਦੀ ਉੱਤੇ ਬਿਠਾਇਆ ਗਿਆ, ਪਰ ਏਹ ਰੰਜੀਤ ਸਿੰਘ ਵਰਗਾ ਨੀਤੀ ਨਿਪੁਨ ਅਤੇ ਬਲਵਾਨ ਨਹੀਂ ਸੀ। ਸਰਦਾਰ ਆਪਸ ਵਿੱਚ ਗੋਂਦਾਂ ਗੁੰਦਣ ਲੱਗ ਪਏ ਅਤੇ ਖ਼ਾਲਸਾ ਫੌਜ ਆਪ ਹੁਦ੍ਰੀ ਹੋ ਗਈ। ਫਰੰਗੀ ਅਵਸਰ ਤਾਂ ਛੱਡਕੇ ਆਪੋ ਆਪਣੇ ਦੇਸਾਂ ਨੂੰ ਚਲੇ ਗਏ ਅਤੇ ਮਹਾਰਾਜੇ ਦੇ ਪੁੱਤ੍ਰ ਪੋਤ੍ਰੇ ਇੱਕ ਇੱਕ ਕਰਕੇ ਵਾਰੀ ੨ ਆਪ ਹੁਦ੍ਰੀ ਫੌਜ ਦੇ ਹੱਥੋਂ ਕਤਲ ਹੋ ਗਏ। ਸਿੱਖਾਂ ਦੀ ਫੌਜ ਦਾ ਸੈਨਾਪਤੀ ਤੇਜ ਸਿੰਘ ਸਾਰਿਆਂ ਉੱਤੇ ਭਾਰੂ ਹੋ ਗਿਆ। ਅੰਗ੍ਰੇਜ਼ਾਂ ਦੇ ਅਫ਼ਗ਼ਾਨ-ਸਤਾਨੋਂ ਮੁੜਨ ਵੇਲੇ ਤੋਂ ਲੈਕੇ ਸਿੱਖਾਂ ਨੂੰ ਏਹ ਭਰਮ ਸੀ ਕਿ ਅੰਗ੍ਰੇਜ਼ ਲੜਾਈ ਨਹੀਂ ਕਰ ਸਕਦੇ, ਅਸੀ ਧਾਵਾ ਕਰਕੇ ਦਿੱਲੀ ਨੂੰ ਲੁੱਟਾਂਗੇ। ਇਸ ਲਈ ਜਦ ਫੌਜ ਕਾਬੂ ਵਿੱਚ ਨਾਂ ਰਹੀ ਤਾਂ ਸਿੱਖ ਸਰਦਾਰਾਂ ਨੇ ਆਪਣੇ ਸਿਰੋਂ ਬਲਾ ਟਾਲਣ ਲਈ ਇਸਨੂੰ ਅੰਗ੍ਰੇਜ਼ੀ ਇਲਾਕੇ ਉੱਤੇ ਝੋਕ ਦਿੱਤਾ। ਫੌਜ ਸਤਲੁਜ ਟੱਪ ਕੇ ਅੰਗ੍ਰੇਜ਼ੀ ਇਲਾਕੇ ਵਿਚ ਦਾਖਲ ਹੋਈ ਅਤੇ ਸਿੱਖਾਂ ਅਰ ਅੰਗ੍ਰੇਜ਼ਾਂ ਵਿੱਚ ਤਿੰਨਾਂ ਹਫਤਿਆਂ ਦੇ ਅੰਦਰ ਅੰਦਰ ੪ ਵੱਡੀਆਂ ਲੜਾਈਆਂ ਹੋਈਆਂ। ਸਿੱਖ ਕਵਾਇਦ ਅਤੇ ਜੁੱਧ ਵਿੱਦਯਾ ਵਿੱਚ ਨਿਪੁਨ ਸਨ, ਬਹਾਦਰੀ ਨਾਲ ਲੜੇ, ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਵਿੱਚ

ਜਿਨ੍ਹਾਂ ਲੋਕਾਂ ਨਾਲ ਹੁਣ ਤਾਈਂ ਲੜਨ ਦਾ ਵਾਹ ਪਿਆ ਸੀ ਉਨ੍ਹਾਂ ਵਿਚੋਂ ਸਿੱਖ ਸਭਨਾਂ ਤੋਂ ਵਧੀਕ ਬਲਵਾਨ ਸਨ। ਪਰ ਉਨ੍ਹਾਂ ਨੇ ਸੰ: ੧੮੪੫ ਵਿੱਚ ਮੁਦਕੀ ਅਤੇ ਫੇਰੂ ਸ਼ਹਿਰ ਪਰ ਹਿਊ ਗਫ਼ ਕਮਾਨੀਅਰ ਅਤੇ ਲਾਰਡ ਹਾਰਡਿੰਗ ਗਵਰਨਰ ਜਨਰਲ ਦੇ ਹਥੋਂ ਅਰ ਸੰ: ੧੮੪੬ ਵਿੱਚ ਅਲੀਵਾਲ ਅਰ ਸਬਰਾਉਂ ਪੁਰ ਹੈਰੀ ਸਮਿਥ ਅਰ ਸਰ ਹਿਊ ਗਫ਼ ਪਾਸੋਂ ਹਾਰਾਂ ਖਾਧੀਆਂ॥

੪-ਇਸਤੋਂ ਤਿੰਨ ਦਿਨ ਪਿਛੋਂ ਅੰਗ੍ਰੇਜ਼ੀ ਫੌਜ ਸਤਲੁਜੋਂ ਪਾਰ ਹੋਕੇ ਪੰਜਾਬ ਵਿੱਚ ਪਹੁੰਚੀ, ਅਰ ਦੂਜੇ ਦਿਨ ਗਵਰਨਰ ਜਨਰਲ ਨੇ ਇਕ ਇਸ਼ਤਿਹਾਰ ਫੇਰਕੇ ਸਰਕਾਰ ਅੰਗਰੇਜ਼ੀ ਦੀ ਇੱਛਾ ਜੋ ਸਭ ਦੇ ਭਲੇ ਲਈ ਸੀ ਪ੍ਰਗਟ ਕੀਤੀ। ਫੇਰ ਕ ਰ ਸ਼ਹਿਰ ਪਰ ਖਾਲਸੇ ਦੇ ਦਰਬਾਰੀ ਵਕੀਲ ਸਰਦਾਰ ਗੁਲਾਬ ਸਿੰਘ ਅਰ ਹੋਰ ਵਡੇ ਵਡੇ ਸਿੱਖ ਸਰਦਾਰਾਂ ਦਾ ਗਵਰਨਰ ਜਨਰਲ ਨਾਲ ਦਰਸ਼ਨ ਮੇਲਾ ਹੋਇਆ। ਓੜਕ ਨੂੰ ਮਹਾਰਾਜਾ ਦਲੀਪ ਸਿੰਘ ਰੰਜੀਤ ਸਿੰਘ ਦੇ ਨਿੱਕੇ ਪੁੱਤ੍ਰ ਨੇ ਆਪ ਆਕੇ ਗਵਰਨਰ ਜਨਰਲ ਦੀ ਸ਼ਰਨ ਕਬੂਲ ਕੀਤੀ। ਇਸਤੋਂ ਪਿਛੇ ਲਾਹੌਰ ਦੇ ਕਿਲੇ ਪੁਰ ਅੰਗ੍ਰੇਜ਼ੀ ਫੌਜ ਦਾ ਡੰਕਾ ਵੱਜ ਗਿਆ ਅਰ ਦਰਬਾਰ ਖਾਲਸਾ ਨੇ ਗਵਰਨਰ ਜਨਰਲ ਦੀਆਂ ਸਾਰੀਆਂ ਸ਼ਰਤਾਂ ਸਿਰ ਮੱਥੇ ਤੇ ਧਰਕੇ ਸੁਲਹ ਕਰ ਲਈ। ਦੂਣ

ਲੜਾਈ ਦਾ ਖ਼ਰਚ ਭਰਨ ਲਈ ਸਿੱਖਾਂ ਦਾ ਖਜ਼ਾਨਾ ਪੂਰਾ ਨਹੀਂ ਸੀ, ਇਸ ਲਈ ਕਸ਼ਮੀਰ ਅਤੇ ਹਜ਼ਾਰਾ ਸਰਕਾਰ ਅੰਗ੍ਰੇਜ਼ੀ ਨੇ ਆਪਣੇ ਹੱਥਾਂ ਵਿਚ ਰੱਖਿਆ। ਪਰ ਓੜਕ ਨੂੰ ਕਸ਼ਮੀਰ ਦਾ ਇਲਾਕਾ ਰਾਜਾ ਗੁਲਾਬ ਸਿੰਘ ਨੂੰ ਜੋ ਰੰਜੀਤ ਸਿੰਘ ਦੇ ਹੇਠਾਂ ਇੱਥੋਂ ਦਾ ਸੂਬੇਦਾਰ ਸੀ ਦਿਤਾ ਗਿਆ ਅਰ ਉਸਨੇ ਜੁੱਧ ਦੇ ਖਰਚ ਦਾ ਇਕ ਕ੍ਰੋੜ ਰੁਪਯਾ ਪੂਰਾ ਕਰ ਦਿੱਤਾ। ਇਸ ਵੇਲੇ ਤੋਂ ਕਸ਼ਮੀਰ ਇਕ ਸੁਤੰਤ੍ਰ ਰਾਜ ਹੋ ਗਿਆ॥

੫-ਇਸਤਰਾਂ ਸਿੱਖਾਂ ਦੇ ਪਹਿਲੇ ਜੱਧ ਦਾ ਅੰਤ ਹੋਇਆ। ਸਿੱਖਾਂ ਦੀ ਫੌਜ ਦੀ ਗਿਣਤੀ ਘਟਾਕੇ ੨੦ ਹਜ਼ਾਰ ਕੀਤੀ ਗਈ। ਰਾਵੀ ਅਤੇ ਸਤਲੁਜ ਦੇ ਵਿਚਕਾਰ ਦਾ ਇਲਾਕਾ ਅੰਗ੍ਰੇਜ਼ਾਂ ਲੈ ਲਿਆ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਉੱਤੇ ਬਿਠਾਕੇ ਉਸਦੀ ਮਾਤਾ ਰਾਣੀ ਜਿੰਦਾਂ ਨੂੰ ਰਾਜ ਕਾਜ ਨਿਭਾਉਣ ਲਈ ਥਾਪ ਦਿਤਾ॥

—:o:—

# ੮੪—ਲਾਰਡ ਡਲਹੌਜ਼ੀ, ਤੇਰ੍ਹਵਾਂ ਗਵਰਨਰ ਜਨਰਲ

[ਸੰ: ੧੮੪੮ ਤੋਂ ੧੮੫੬ ਈ: ਤੀਕ]

੧—ਲਾਰਡ ਡਲਹੌਜ਼ੀ ਸੰ: ੨੮੪੮ ਵਿਚ ਹਿੰਦੁ-ਸਤਾਨ ਵਿਖੇ ਆਇਆ ਅਤੇ ਅੱਠ ਵਰ੍ਹੇ ਗਵਰਨਰ ਜਨਰਲ ਰਿਹਾ । ਏਹ ਚੋਥਾ ਆਦਮੀ ਹੈ ਜਿਸਨੇ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦੀ ਨੀਂਉਂ ਹੋਰ ਭੀ ਪੱਕੀ ਕੀਤੀ। ਲਾਰ੍ਡ ਕ੍ਲਾਈਵ, ਲਾਰ੍ਡ ਵੈਲਜ਼ਲੀ ਅਤੇ ਲਾਰਡ ਹੇਸਟਿੰਗਜ਼ ਦੀ ਤਰਾਂ ਇਸਨੇ ਭੀ ਕਈ ਰਿਆਸਤਾਂ ਨੂੰ ਅੰਗ੍ਰੇਜ਼ਾਂ ਦੇ ਅਧੀਨ ਕੀਤਾ ਅਤੇ ਕਈ ਗੱਲਾਂ ਅਜਿਹੀਆਂ ਕੀਤੀਆਂ ਜਿਨ੍ਹਾਂ ਨਾਲ ਏਹ ਦੇਸ਼ ਸੁਖੀ ਅਤੇ ਪ੍ਰਫੁਲਤ ਹੋਇਆ॥

੨—ਲਾਰ੍ਡ ਡਲਹੌਜ਼ੀ ਨੂੰ ਆਇਆਂ ਛੇ ਮਹੀਨੇ ਭੀ ਨਹੀਂ ਹੋਏ ਸਨ ਕਿ ਸਿੱਖਾਂ ਦਾ ਦੂਜਾ ਜੁੱਧ ਸ਼ੁਰੂ ਹੋ ਪਿਆ। ਮੁਲਤਾਨ ਦੇ ਹਾਕਮ ਮੂਲ ਰਾਜ ਨੇ ਦੋ ਅੰਗ੍ਰੇਜ਼ੀ ਅਫਸਰ ਮਾਰ ਸੁੱਟੇ ਅਤੇ ਸਿੱਖਾਂ ਨੂੰ ਭੜ-ਕਾਇਆ ਕਿ ਅੰਗ੍ਰੇਜ਼ਾਂ ਨਾਲ ਲੜਾਈ ਕਰੋ। ਸਿੱਖ ਸਰਦਾਰਾਂ ਨੇ ਉਨ੍ਹਾਂ ਸਿਪਾਹੀਆਂ ਨੂੰ ਸੱਦ ਘੱਲਿਆ ਜੇਹੜੇ ਤਿੰਨ ਵਰ੍ਹੇ ਪਹਿਲਾਂ ਹਟਾਏ ਗਏ ਸਨ ਅਤੇ ਸੰ: ੧੮੪੮ ਵਿੱਚ ਇੱਕ ਵੱਡੀ ਸਾਰੀ ਫੌਜ ਇਕੱਤ੍ਰ ਕਰਕੇ ਅਪਣੇ ਸੈਨਾਪਤੀ ਸ਼ੇਰ ਸਿੰਘ ਦੇ ਹੇਠ ਹੋਕੇ

ਅੰਗ੍ਰੇਜ਼ਾਂ ਉੱਤੇ ਧਾਵਾ ਬੋਲ ਦਿੱਤਾ॥

੩-ਸਿਰ ਹਿਊ ਗਫ਼ ਉਨ੍ਹਾਂ ਨਾਲ ਟਾਕਰਾ ਕਰਨ ਲਈ ਅੱਗੇ ਵਧਿਆ। ਗੱਲ ਕੀ ਅੰਗ੍ਰੇਜ਼ਾਂ ਨੇ ਹੱਲਾ ਕਰਕੇ ਮੁਲਤਾਨ ਮਾਰ ਲਿਆ ਅਤੇ ਕਈ ਨਿਕੀਆਂ ਨਿਕੀਆਂ ਲੜਾਈਆਂ ਪਿੱਛੋਂ ਚੇਲੀਆਂ ਵਾਲੇ ਉੱਤੇ ਘਮਸਾਨ ਜੁੱਧ ਹੋਇਆ, ਜਿਸ ਵਿੱਚ ਅੰਗ੍ਰੇਜ਼ਾਂ ਦਾ ਭੀ ਵੱਡਾ ਭਾਰਾ ਨੁਕਸਾਨ ਹੋਇਆ। ਪਰ ਝਗੜਾ ਅਜੇ ਵੀ ਨਾਂ ਮੁੱਕਾ ਅਰ ਇਸਦੇ ਮਗਰੋਂ ਗੁਜਰਾਤ ਪੁਰ ਇਕ ਹੋਰ ਘੋਰ ਜੁੱਧ ਹੋਇਆ ਜਿਸ ਵਿੱਚ ਅੰਗ੍ਰੇਜ਼ਾਂ ਦੇ ਪੁਰਾਣੇ ਵੈਰੀ ਦੋਸਤ ਮਹੰਮਦ ਨੇ ਭੀ ਅਫਗਾਨੀ ਘੋੜ ਚੜ੍ਹਿਆਂ ਦਾ ਇਕ ਬਲਵਾਨ ਰਸਾਲਾ ਸਿੱਖਾਂ ਦੀ ਸਹਾਇਤਾ ਲਈ ਘੱਲਿਆ। ਸਿੱਖ ਵੱਡੀ ਬੀਰਤਾ ਨਾਲ ਲੜੇ, ਪਰ ਓੜਕ ਨੂੰ ਹਾਰ ਗਏ। ਅੰਗ੍ਰੇਜ਼ਾਂ ਨੇ ਦੋਸਤ ਮਹੰਮਦ ਦੇ ਘੋੜ ਚੜ੍ਹਿਆਂ ਦਾ ਪਿੱਛਾ ਕੀਤਾ ਅਰ ਉਨ੍ਹਾਂ ਨੂੰ ਸਿੰਧ ਨਦੀ ਤੋਂ ਪਾਰ ਖ਼ੈਬਰ ਦੇ ਦਰੇ ਵਿੱਚ ਪੁਚਾ ਆਏ॥

੪-ਇਸ ਖਿਆਲ ਨਾਲ ਕਿ ਪੰਜਾਬ ਵਿੱਚ ਫੇਰ ਰੌਲਾ ਗੌਲਾ ਨਾਂ ਪਵੇ ਅਤੇ ਹਿੰਦੁਸਤਾਨ ਅਫਗਾਨਾਂ ਦੀ ਲੁੱਟ ਮਾਰ ਤੋਂ ਬਚਿਆ ਰਹੇ ਲਾਰ੍ਡ ਡਲਹੌਜ਼ੀ ਨੇ ਸੰ: ੧੮੪੯ ਵਿੱਚ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿੱਚ ਮਿਲਾ ਲਿਆ, ਮਹਾਰਾਜਾ ਦਲੀਪ ਸਿੰਘ ਨੂੰ ਇਕ ਵੱਡੀ ਸਾਰੀ ਪਿਨਸ਼ਨ ਦੇ ਦਿੱਤੀ ਅਤੇ

ਉਸਨੂੰ ਇੰਗਲੈਂਡ ਘਲ ਦਿੱਤਾ, ਜਿੱਥੇ ਓਹ ਅੰਗ੍ਰੇਜ਼ੀ ਅਮੀਰਾਂ ਵਾਂਗ ਰਹਿਣ ਲੱਗਾ। ਮਿਸਟਰ ਜਾਨ ਲਾਰੈਂਸ, ਜੋ ਪਿਛੋਂ ਜਾਕੇ ਗਵਰਨਰ ਜਨਰਲ ਬਣਿਆਂ, ਪੰਜਾਬ ਦਾ ਚੀਫ ਕਮਿਸ਼ਨਰ ਬਣਾਯਾ ਗਿਆ, ਅਰ ਬਹਾਦਰ ਸਿੱਖ ਸਿਪਾਹੀ ਅੰਗ੍ਰੇਜ਼ੀ ਅਫਸਰਾਂ ਦੇ ਹੇਠ ਅੰਗ੍ਰੇਜ਼ੀ ਰਸਾਲਿਆਂ ਵਿੱਚ ਭਰਤੀ ਕੀਤੇ ਗਏ। ਹੁਣ ਸਿੱਖ ਅਤੇ ਗੋਰਖੇ ਅੰਗ੍ਰੇਜ਼ੀ ਫੌਜ ਦੀਆਂ ਭੁਜਾਂ ਸਮਝੀਆਂ ਜਾਂਦੀਆਂ ਹਨ। ਪੰਜਾਬ ਦੀ ਛੇਤੀ ਹੀ ਮਿਨਤੀ ਕੀਤੀ ਗਈ। ਰਣਜੀਤਸਿੰਘ ਦੇ ਸਮੇਂ ਪੈਦਾਵਾਰ ਦਾ ਅੱਧ ਸਰਕਾਰ ਲੈਂਦੀ ਸੀ, ਅੰਗ੍ਰੇਜ਼ਾਂ ਨੇ ਘਟਾ ਕੇ ਚੁਥਾਈ ਤੋਂ ਭੀ ਘੱਟ ਕਰ ਦਿੱਤਾ। ਬਪਾਰ ਦੇ ਮਾਲ ਦਾ ਮਸਲ ਛੱਡ ਦਿੱਤਾ ਗਿਆ, ਚੋਰਾਂ ਅਤੇ ਡਾਕੂਆਂ ਨੂੰ ਸਜ਼ਾ ਦਿੱਤੀ ਗਈ। ਸਰਕਾਰ ਅੰਗ੍ਰੇਜ਼ੀ ਨੇ ਸੜਕਾਂ ਬਣ-ਵਾਈਆਂ, ਨਹਿਰਾਂ ਕੱਢੀਆਂ, ਸਕੂਲ ਖੋਲ੍ਹੇ, ਚੰਗੇ ਅਤੇ ਨਿਆਉਂ ਵਾਲੇ ਕਨੂਨ ਬਣਾਏ। ਗੱਲ ਕੀ ਪੰਜਾਬ ਵਿੱਚ ਅਜਿਹਾ ਚੰਗਾ ਪ੍ਰਬੰਧ ਹੋ ਗਿਆ ਕਿ ਪਹਿਲਾਂ ਕਦੇ ਨਹੀਂ ਹੋਇਆ ਸੀ ॥

੫-ਸੰ: ੧੮੨੬ ਵਿੱਚ ਜੋ ਯੰਦਬੂ ਦਾ ਸੁਲਹ ਨਾਮਾ ਹੋਇਆ, ਬਰਮਾ ਦਾ ਬਾਦਸ਼ਾਹ ਘੜੀ ਮੁੜੀ ਉਸਦੀਆਂ ਸ਼ਰਤਾਂ ਤੋੜ ਰਿਹਾ ਸੀ। ਬਰਮੀਆਂ ਨੇ ਅੰਗ੍ਰੇਜ਼ੀ ਜਹਾਜ਼ਾਂ ਦੇ ਕਪਤਾਨਾਂ ਨੂੰ ਕੈਦ ਕਰ ਲਿਆ। ਜਦ ਇੱਕ ਅੰਗ੍ਰੇਜ਼ ਅਫਸਰ ਨੇ ਜਾ ਕੇ ਕਾਰਨ

ਪੁੱਛਿਆ ਤਾਂ ਓਹ ਉਸਨੂੰ ਵੀ ਕਤਲ ਕਰਨ ਲੱਗੇ ॥

੬–ਇਸ ਕਰਕੇ ਸੰ: ੧੯੫੨ ਵਿੱਚ ਬਰਮਾ ਨਾਲ ਦੂਜੀ ਵਾਰ ਜੁੱਧ ਅਰੰਭ ਹੋਇਆ। ਅੰਗ੍ਰੇਜ਼ੀ ਫੌਜ ਨੇ ਰੰਗੂਨ ਲੈ ਲਿਆ। ਜੇਹੜੀ ਲੜਾਈ ਹੋਈ ਓਹ ਰੰਗੂਨ ਦੇ ਵੱਡੇ ਮੰਦਰ ਪੁਰ ਹੋਈ। ਬਰਮੀ ਪ੍ਰਜਾ ਜਾਣਦੀ ਸੀ ਕਿ ਅਰਾਕਾਨ ਅਤੇ ਤਨਾਸ੍ਰਮ ਦਾ ਪ੍ਰਬੰਧ ਅੰਗ੍ਰੇਜ਼ਾਂ ਨੇ ਐਡਾ ਚੰਗਾ ਕੀਤਾ ਹੈ ਕਿ ਬਰਮਾਂ ਦੇ ਬਾਦਸ਼ਾਹ ਤੋਂ ਕਦੇ ਭੀ ਨਹੀਂ ਹੋਇਆ ਸੀ। ਓਹ ਚਾਹੁੰਦੀ ਸੀ ਕਿ ਅੰਗ੍ਰੇਜ਼ ਬਰਮਾਂ ਵਿੱਚ ਰਾਜ ਕਰਨ, ਇਹੋ ਕਾਰਨ ਹੈ ਕਿ ਉਨ੍ਹਾਂ ਨੇ ਅੰਗ੍ਰੇਜ਼ਾਂ ਨੂੰ ਰਸਦ ਦਿੱਤੀ ਅਤੇ ਉਨ੍ਹਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਕੀਤੀਆਂ ॥

੭–ਬਰਮਾਂ ਦਾ ਬਾਦਸ਼ਾਹ ਬਰਮਾਂ ਦੇ ਉੱਤਲੇ ਹਿੱਸੇ ਆਵਾ ਵਿੱਚ ਰਹਿੰਦਾ ਸੀ। ਉਸਨੇ ਸੁਲਹ ਕਰਨ ਤੋਂ ਨਾਂਹ ਕੀਤੀ। ਲਾਰਡ ਡਲਹੌਜ਼ੀ ਨੇ ਪਹਿਲੇ ਦੋ ਇਲਾਕਿਆਂ ਨਾਲ ਪੇਗੂ ਦਾ ਤੀਜਾ ਇਲਾਕਾ ਰਲਾ ਬ੍ਰਿਟਿਸ਼ ਬਰਮਾਂ ਦਾ ਸੂਬਾ ਬਣਾਕੇ ਰੰਗੂਨ ਨੂੰ ਉਸਦੀ ਰਾਜਧਾਨੀ ਬਣਾ ਦਿੱਤਾ। ਇਸ ਵੇਲੇ ਤੋਂ ਰੰਗੂਨ ਇੱਕ ਤਗੜੀ ਬੰਦਰ ਬਣ ਗਿਆ। ਹੁਣ ਇਸ ਵਿੱਚ ਪੈਹਲਾਂ ਨਾਲੋਂ ੨੦ ਗੁਣਾਂ ਵਧੀਕ ਵੱਸੋਂ ਹੈ ਅਰ ਸਾਰਾ ਦੇਸ ਧਨ ਨਾਲ ਪੂਰਤ ਤੇ ਸੁਖੀ ਹੋ ਗਿਆ ਹੈ। ਹੁਣ ਨਾਂ ਤਾਂ ਪਹਿਲੇ ਵਰਗੇ ਰੌਲੇ ਗੌਲੇ ਹਨ, ਨਾਂ ਏਹ ਹਾਲ ਹੈ ਕਿ ਬਾਦਸ਼ਾਹ ਉਠਿਆ

ਅਤੇ ਪ੍ਰਜਾ ਵਿੱਚੋਂ ਹਜ਼ਾਰਾਂ ਆਦਮੀ ਮਰਵਾ ਸੁੱਟੇ। ਇਸਦੀ ਥਾਂ ਨੇਕ ਨੀਤ ਅਤੇ ਪ੍ਰਜਾਪਾਲਕ ਰਾਜ ਹੈ, ਨਿਆਉਂ ਯੁਕਤ ਕਨੂਨ ਹਨ, ਅਤੇ ਹਰ ਥਾਂ ਸੁਖ ਚੈਨ ਹੈ, ਦੇਸ ਪ੍ਰਫੁਲਤ ਅਤੇ ਪ੍ਰਜਾ ਸੁਖੀ ਹੈ।

੮- ਸੰ: ੧੮੧੮ ਵਿੱਚ ਪੇਸ਼ਵਾ ਦੇ ਹਟ ਜਾਣ ਕਰਕੇ ਸਤਾਰੇ ਦੀ ਨਿੱਕੀ ਜਹੀ ਰਿਆਸਤ ਸੇਵਾ ਜੀ ਦੇ ਘਰਾਣੇ ਦੇ ਇੱਕ ਰਾਜ ਕੁਮਾਰ ਨੂੰ ਦਿੱਤੀ ਗਈ ਸੀ। ਏਹ ਸਜਾਦਾ ਬੇ ਉਲਾਦ ਮਰ ਗਿਆ, ਇਸ ਲਈ ਸੰ: ੧੮੪੯ ਵਿੱਚ ਏਹ ਰਿਆਸਤ ਬੰਬਈ ਹਾਤੇ ਵਿੱਚ ਸ਼ਾਮਲ ਕੀਤੀ ਗਈ॥

੯–ਸੰ:੧੮੫੩ ਵਿੱਚ ਨਾਗਪੁਰ ਦਾ ਅੰਤਮ ਭੋਂਸਲਾ ਰਾਜਾ ਭੀ ਬਿਨਾਂ ਸੰਤਾਨ ਮਰ ਗਿਆ। ਏਹ ਰਜਾਸਤ ਭੀ ਅੰਗ੍ਰੇਜ਼ੀ ਰਾਜ ਵਿੱਚ ਲੈ ਲਈ ਗਈ ਅਤੇ ਮੱਧ ਹਿੰਦ ਦੇ ਨਾਉਂ ਤੇ ਇਕ ਚੀਫ਼ ਕਮਿਸ਼ਨਰੀ ਬਣਾ ਦਿੱਤੀ ਗਈ। ਇਸੇ ਵਰ੍ਹੇ ਬਰਾਰ ਜੇਹੜਾ ਸੰ:੧੮੦੩ ਵਿੱਚ ਵੈਲਜ਼ਲੀ ਨੇ ਨਿਜ਼ਾਮ ਨੂੰ ਦੇ ਦਿੱਤਾ ਸੀ ਨਿਜ਼ਾਮ ਨੇ ਉਸ ਅੰਗ੍ਰੇਜ਼ੀ ਫੌਜ ਦੇ ਖਰਚ ਬਦਲੇ ਜੇਹੜੀ ਇਸਦੀ ਰਾਖੀ ਲਈ ਰਖੀ ਹੋਈ ਸੀ ਮੋੜਕੇ ਅੰਗ੍ਰੇਜ਼ਾਂ ਨੂੰ ਦੇ ਦਿੱਤਾ॥

੧੦–ਨਵਾਬ ਅੱਵਧ ਦੇ ਦੇਸ ਵਿੱਚ ਬੜਾ ਰੌਲਾ ਪਿਆ ਹੋਇਆ ਸੀ। ਓਹ ਐਡਾ ਜ਼ੁਲਮ ਕਰਦਾ ਸੀ ਕਿ ਪ੍ਰਜਾ ਨੇ ਅੰਗ੍ਰੇਜ਼ਾਂ ਕੋਲ ਸ਼ਿਕਾਇਤ ਕੀਤੀ। ਲਾਰਡ ਬੈਂਟਿੰਕ ਅਰ ਲਾਰਡ ਹਾਰਡਿੰਗ ਨੇ ਕਈਵਾਰ

ਨਵਾਬ ਨੂੰ ਸਮਝਾਇਆ ਸੀ ਕਿ ਪ੍ਰਬੰਧ ਵਿਚ ਸੁਧਾਰ ਹੋਣਾ ਚਾਹੀਦਾ ਹੈ ਅਤੇ ਕਿਹਾ ਸੀ ਕਿ ਜੇ ਕਰ ਜ਼ੁਲਮ ਅਤੇ ਰੌਲੇ ਦਾ ਕੁਝ ਭੀ ਬਾਨ੍ਹਣੂ ਨਾਂ ਬੱਝਿਆ ਤਾਂ ਦੇਸ਼ ਲੈ ਲਿਆ ਜਾਵੇਗਾ । ਪਰ ਨਵਾਬ ਨੇ ਉੱਕਾ ਧਿਆਨ ਨਾਂ ਦਿੱਤਾ, ਸਗੋਂ ਰੌਲਾ ਵਧਦਾ ਗਿਆ। ਅੱਵਧ ਦਾ ਸੂਬਾ ਉੱਜੜਦਾ ਜਾਂਦਾ ਸੀ, ਇਸ ਲਈ ਸਰਕਾਰ ਅੰਗ੍ਰੇਜ਼ੀ ਨੇ ਹੁਕਮ ਦਿੱਤਾ ਕਿ ਸਰਕਾਰੀ ਇਲਾਕੇ ਵਿਚ ਮਿਲਾਇਆ ਜਾਵੇ। ਨਵਾਬ ਦੀ ੧੨ ਲੱਖ ਰੁਪ੍ਯੇ ਦੀ ਪਿਨਸ਼ਨ ਹੋ ਗਈ ਅਤੇ ਕਲਕੱਤੇ ਭੇਜਿਆ ਗਿਆ ॥

੧੧–ਲਾਰਡ ਡਲਹੌਜ਼ੀ ਦੇ ਨਵੇਂ ਸੂਬ ਰਲਾਣ ਕਰਕੇ ਅੰਗ੍ਰੇਜ਼ੀ ਇਲਾਕਾ ਪਹਿਲਾਂ ਨਾਲੋਂ ਦੂਣਾ ਡੇਉਢਾ ਹੋ ਗਿਆ ਸੀ। ਇਸ ਵੇਲੇ ਤੀਕ ਬੰਗਾਲੇ ਦਾ ਗਵਰਨਰ ਹੀ ਹਿੰਦੁਸਤਾਨ ਦਾ ਗਵਰਨਰ ਜਨਰਲ ਹੁੰਦਾ ਸੀ,ਪਰ ਹੁਣ ਕੰਮ ਐਨਾਂ ਵਧ ਗਿਆ ਸੀ ਕਿ ਇੱਕੋ ਆਦਮੀ ਤੋਂ ਗਵਨਰੀ ਅਤੇ ਗਵਰਨਰ ਜਨਰਲੀ ਦਾ ਕੰਮ ਹੋਣਾ ਕਠਨ ਸੀ ॥

੧੨–ਸੰ: ੧੮੫੩ ਵਿਚ ਬੰਗਾਲੇ ਵਾਸਤੇ ਇਕ ਲਫ਼ਟੰਟ ਗਵਰਨਰ ਨੀਯਤ ਹੋਇਆ ਅਤੇ ਗਵਰਨਰ ਜਨਰਲ ਦੇ ਜ਼ਿੰਮੇ ਹਿੰਦੁਸਤਾਨ ਦੀ ਹਕੂਮਤ ਦਾ ਹੀ ਕੰਮ ਰਹਿ ਗਿਆ। ਹੁਣ ਤੋਂ ਗਵਰਨਰ ਜਨਰਲ ਅਤੇ ਉਸਦੀ ਕੌਂਸਲ ਸ਼ਿਮਲੇ ਜਾਣ ਲੱਗੀ ਜੇਹੜਾ ਪੰਜਾਬ ਵਿਚ ਇਕ ਪਹਾੜੀ ਅਸਥਾਨ ਹੈ। ਉਸ

ਸਮੇਂ ਤੋਂ ਹੁਣ ਤੀਕ ਵਰ੍ਹੇ ਵਿਚੋਂ ਅੱਠ ਮਹੀਨੇ ਗਵਰਨਰ ਜਨਰਲ ਅਤੇ ਉਸਦੀ ਕੌਂਸਲ ਸ਼ਿਮਲੇ ਵਿਚ ਰਹਿੰਦੇ ਹਨ ॥

—:o:—

## ੮੫-ਲਾਰਡ ਡਲਹੌਜ਼ੀ (ਸਮਾਪਤ

### [ਅੰਗ੍ਰੇਜ਼ੀ ਰਾਜ ਦੇ ਲਾਭ]

੧-ਅੱਜ ਤੋਂ ਕੋਈ ਪੰਜਾਹ ਵਰ੍ਹੇ ਪਹਿਲਾਂ ਅਰਥਾਤ ਸੰ: ੧੮੫੩ ਵਿਖੇ ਪਹਿਲੀ ਵਾਰ ਹਿੰਦੁ-ਸਤਾਨ ਵਿੱਚ ਕੇਵਲ ੨੦ ਮੀਲ ਰੇਲ ਤਿਆਰ ਹੋਈ ਸੀ । ਹੁਣ ੨੦,੦੦੦ ਮੀਲ ਤੋਂ ਵਧੀਕ ਰਲ ਦੀ ਲੰਮਾਈ ਹੈ। ਲਗ ਪਗ ਸਾਰੇ ਵੱਡੇ ਸ਼ਹਿਰ ਅਤੇ ਬੰਦਰ ਰੇਲ ਕਰਕੇ ਜੁੜੇ ਹੋਏ ਹਨ ਅਤੇ ਹਰ ਵਰ੍ਹੇ ੧੦ ਕਰੋੜ ਦੇ ਲਗ ਪਗ ਮੁਸਾਫ਼ਰ ਰਲ ਵਿੱਚ ਸਫ਼ਰ ਕਰਦੇ ਹਨ। ਰੇਲ ਵਿੱਚ ਮਾਲ ਭੀ ਸੌਖ ਨਾਲ ਇਕ ਥਾਂ ਤੋਂ ਦੂਜੀ ਥਾਂ ਆ ਜਾ ਸਕਦਾ ਹੈ। ਜੇਕਰ ਕਿਤੇ ਕਾਲ ਪੈ ਜਾਵੇ ਤਾਂ ਦੂਜੇ ਥਾਵਾਂ ਦਾ ਅਨਾਜ ਓਥੇ ਅੱਪੜ ਪੈਂਦਾ ਹੈ ਅਤੇ ਅਣਗਿਣਤ ਆਦਮੀ ਬਚ ਜਾਂਦੇ ਹਨ। ਰੇਲ ਨਾਲ ਫੌਜ ਦੇ ਖਰਚ ਵਿੱਚ ਭੀ ਵੱਡੀ ਬੱਚਤ ਹੈ, ਕਿਉਂਕਿ ਹਿੰਦੁਸਤਾਨ ਦੇ ਹਰ ਹਿਸੇ ਵਿੱਚ ਵੱਡੀਆਂ੨ ਫੌਜਾਂ ਰੱਖਣ ਦੀ ਥਾਂ ਅਰੋਗ ਰੱਖਣ ਵਾਲੀਆਂ ਥਾਂਵਾਂ ਤੇ ਛਾਉਣੀਆਂ ਬਣਾਈਆਂ ਗਈਆਂ ਹਨ ਤੇ ਜਿਥੇ ਲੋੜ ਹੁੰਦੀ ਹੈ


ਬ੍ਰਿਟਿਸ਼ ਇੰਡੀਆ ਲਾਰਡ
ਡਲਹੌਜ਼ੀ ਦੇ ਸਮੇ
ਸੰਨ ੧੮੫੬
ਰਾਜਪੂਤਾਨਾ
ਬ੍ਰਹਮਪੁਤ੍ਰ
ਬੰਗਾਲ
ਨਜ਼ਾਮ
ਦਾ ਰਾਜ
ਮਦਰਾਸ

ਝੱਟ ਰੇਲ ਵਿੱਚ ਬੈਠਕੇ ਫੌਜ ਪੁੱਜ ਪੈਂਦੀ ਹੈ ॥

੨-ਲਾਰ੍ਹ ਡਲਹੌਜ਼ੀ ਦੇ ਸਮੇਂ ਬਪਾਰ ਵਿੱਚ ਭੀ ਵੱਡੀ ਬ੍ਰਿੱਧੀ ਹੋਈ। ਹਿੰਦੀ ਬਪਾਰੀਆਂ ਦੀ ਰੂੰ ਅਤੇ ਅਨਾਜ ਦੀ ਖ੍ਰੀਦ ਅਤੇ ਵਿੱਕਰੀ ਪਹਿਲਾਂ ਨਾਲੋਂ ਤਿੱਗਣੀ ਹੋ ਗਈ। ਕ੍ਰਿਸਾਨਾਂ ਨੂੰ ਪੈਦਾਵਾਰ ਦਾ ਮੁੱਲ ਬਹੁਤ ਸਾਰਾ ਮਿਲਨ ਲਗ ਪਿਆ ਤੇ ਓਹ ਪਹਿਲਾਂ ਨਾਲੋਂ ਬਾਹਲੇ ਧਨਾਢ ਹੋ ਗਏ। ਇਸ ਦਾ ਕਾਰਨ ਏਹ ਸੀ ਕਿ ਰੇਲਾਂ, ਸੜਕਾਂ ਅਤੇ ਨੈਹਰਾਂ ਦੇ ਰਾਹ ਮਾਲ ਦਾ ਇਕ ਥਾਂ ਤੋਂ ਦੂਜੀ ਥਾਂ ਲੈ ਜਾਣਾ ਬੜਾ ਸੌਖਾ ਹੋ ਗਿਆ ਸੀ। ਇੰਗਲੈਂਡ ਦੇ ਸੁਦਾਗਰ ਭੀ ਬਹੁਤ ਸਾਰੀਆਂ ਵਸਤਾਂ ਇਸ ਦੇਸ ਵਿਚ ਲਿਆਉਨ ਲਗ ਪਏ। ਜੇਹੜੀਆਂ ਵਸਤਾਂ ਪੈਹਲਾਂ ਹਿੰਦੁਸਤਾਨ ਦੇ ਕਈ ਹਿਸਿਆਂ ਵਿਚ ਦਿਸਦੀਆਂ ਭੀ ਨਹੀਂ ਸਨ ਹੁਣ ਪਿੰਡ ੨ ਸਸਤੀਆਂ ਵਿਕਣ ਲੱਗ ਪਈਆਂ।

੩-ਸੜਕਾਂ, ਨੈਹਰਾਂ ਅਤੇ ਪੁਲ ਬਣਾਣ ਅਰ ਮੁਰੰਮਤ ਕਰਨ ਲਈ ਲਾਰਡ ਡਲਹੌਜ਼ੀ ਨੇ ਇਮਾ-ਰਤਾਂ ਦਾ ਮੈਹਕਮਾਂ ਰਚਿਆ। ਉਸਦੇ ਸਮੇਂ ਵਿਚ ਦੋ ਹਜ਼ਾਰ ਮੀਲ ਤੋਂ ਵਧੀਕ ਚੰਗੀਆਂ ੨ ਸੜਕਾਂ ਤਿਆਰ ਹੋਈਆਂ ਅਤੇ ਉਨ੍ਹਾਂ ਉਤੇ ਪੁਲ ਬੱਝ ਗਏ। ਨੈਹਰ ਗੰਗਾ ਜੋ ਦੁਨਯਾਂ ਦੀਆਂ ਨੈਹਰਾਂ ਵਿੱਚ ਸਭ ਤੋਂ ਵੱਡੀ ਹੈ ਇਸੇ ਦੇ ਸਮੇਂ ਵਿਚ ਖੁੱਲ੍ਹੀ ਸੀ। ਇਸਤੋਂ ਬਿਨਾਂ ਹੋਰ ਭੀ ਨੈਹਰਾਂ ਖੁਲ੍ਹੀਆਂ। ਦੇਸ ਦੇ

ਵੱਡੇ ੨ ਟੋਟੇ ਜੇਹੜੇ ਬੰਜਰ ਅਤੇ ਉਜਾੜ ਪਏ ਸਨ ਨੈਹਰਾਂ ਕਰਕੇ ਪ੍ਰਫੁਲਤ ਹੋ ਗਏ ਅਤੇ ਹਰ ਪ੍ਰਕਾਰ ਦੀ ਪੈਦਾਵਾਰ ਹੋਨ ਲੱਗ ਪਈ। ਨੈਹਰਾਂ ਕੀ ਹਨ ਮਾਨੋਂ ਚਾਂਦੀ ਦੇ ਦਰਯਾ ਹਨ ਜੋ ਤਿੰਨ ਹਜ਼ਾਰ ਮੀਲ ਤੋਂ ਵਧੀਕ ਲੰਮਾਈ ਵਿੱਚ ਵਗਦੇ ਹਨ॥

੪–ਲਾਰ੍ਡ ਡਲਹੌਜ਼ੀ ਦੇ ਸਮੇਂ ਤੋਂ ਪਹਿਲੇ ਲੋਕ ਘੱਟ ਵੱਧ ਹੀ ਚਿੱਠੀ ਪੱਤ੍ਰ ਲਿਖਦੇ ਸਨ, ਕਿਉਂਕਿ ਡਾਕ ਮਸੂਲ ਬਹੁਤਾ ਸੀ, ਰੇਲ ਦਾ ਤਾਂ ਕੋਈ ਨਾਉਂ ਭੀ ਨਹੀਂ ਜਾਣਦਾ ਸੀ ਅਰ ਸੜਕਾਂ ਭੀ ਘੱਟ ਹੀ ਸਨ। ਚਿੱਠੀਆਂ ਹਲਕਾਰੇ ਲਿਜਾਂਦੇ ਸਨ ਅਤੇ ਹੌਲੀ ੨ ਤੁਰਦੇ ਸਨ। ਚਿੱਠੀਆਂ ਉੱਤੇ ਟਿਕਟ ਨਹੀਂ ਹੁੰਦੇ ਸਨ ਅਰ ਦੂਰ ਦੀਆਂ ਚਿੱਠੀਆਂ ਦਾ ਮਸੂਲ ਵਧੀਕ ਦੇਣਾ ਪੈਂਦਾ ਸੀ। ਲਾਰ੍ਡ ਡਲਹੌਜ਼ੀ ਨੇ ਅੱਧੇ ੨ ਆਨੇ ਦੇ ਟਿਕਟ ਬਣਵਾਏ। ਹੁਣ ਚਿੱਠੀ ਅੱਧੇ ਆਨੇ ਦੇ ਟਿਕਟ ਨਾਲ ਦੇਸ ਦੇ ਇੱਕ ਸਿਰੇ ਤੋਂ ਦੂਜੇ ਤਕ ਹਜਾਰਾਂ ਮੀਲਾਂ ਦੀ ਵਿੱਥ ਤੇ ਅੱਪੜ ਸਕਦੀ ਹੈ। ਜੇਕਰ ਸਾਰਾ ਹਿੰਦੁਸਤਾਨ ਇੱਕ ਬਲਵਾਨ ਬਾਦਸ਼ਾਹ ਦੇ ਅਧੀਨ ਨਾਂ ਹੁੰਦਾ ਤਾਂ ਡਾਕ ਦਾ ਪ੍ਰਬੰਧ ਕਠਨ ਸੀ। ਹੁਣ ਡਾਕ ਦਾ ਪ੍ਰਬੰਧ ੯੦ ਹਜ਼ਾਰ ਮੀਲ ਵਿੱਚ ਪੱਸਰਿਆ ਹੋਇਆ ਹੈ ਅਤੇ ਚਾਲੀ ਕਰੋੜ ਚਿੱਠੀਆਂ ਇਸਦੀ ਰਾਹੀਂ ਵੰਡੀਆਂ ਜਾਂਦੀਆਂ ਹਨ॥

੫–ਅੱਧ ਆਨੇ ਦੇ ਟਿਕਟ ਨਾਲੋਂ ਭੀ ਵਧ ਹੈਰਾਨ

ਕਰ ਦੇਣ ਵਾਲੀ ਤਾਰ ਹੈ।ਕੁਝ ਆਨੇ ਖਰਚਣ ਨਾਲ ਚੁਟਕੀ ਵਿਚ ਤਾਰ ਦੀ ਖਬਰ ਹਜ਼ਾਰਾਂ ਕੋਹਾਂ ਤੇ ਅੱਪੜ ਜਾਂਦੀ ਹੈ। ਤਾਰ ਭੀ ਪਹਿਲਾਂ ਪਹਿਲ ਲਾਰੂ ਡਲਹੌਜ਼ੀ ਦੇ ਸਮੇਂ ਹੀ ਲਾਈ ਗਈ ਸੀ॥

੬–ਲਾਰੂ ਬੈਂਟਿੰਕ ਨੇ ਅੰਗ੍ਰੇਜ਼ੀ ਪੜ੍ਹਾਣ ਲਈ ਸਕੂਲ ਖੋਹਲੇ ਤੇ ਲਾਰੂ ਡਲਹੌਜ਼ੀ ਨੇ ਵਿੱਦਯਾ ਦਾ ਮੈਹਕਮਾ ਬਣਾ ਦਿੱਤਾ। ਹੁਣ ਸਾਰੇ ਦੇਸ ਵਿਚ ਹਜ਼ਾਰਾਂ ਸਕੂਲ ਖੁਲ੍ਹ ਗਏ। ਦੇਸੀ ਭਾਖਾ ਸਿਖਾ-ਈਆਂ ਜਾਣ ਲੱਗੀਆਂ ਅਤੇ ਹਰਿੱਕ ਲਈ ਵਿੱਦਯਾ ਦਾ ਦਰਵਾਜ਼ਾ ਖੁਲ੍ਹ ਗਿਆ। ਇਸਦੇ ਸਮੇਂ ਵਿਚ ਸਾਰੇ ਦੇਸ ਵਿਚ ੨੫ ਹਜ਼ਾਰ ਸਕੂਲ ਸਨ ਤੇ ਵਧਦੀ ਵਧਦੀ ਹੁਣ ਸਕੂਲਾਂ ਦੀ ਗਿਣਤੀ ਡੇਢ ਲੱਖ ਤੀਕ ਅੱਪੜ ਪਈ ਹੈ, ਜਿਨ੍ਹਾਂ ਵਿੱਚ ਚਾਲੀ ਲੱਖ ਲੜਕੇ ਲੜਕੀਆਂ ਵਿੱਦਯਾ ਪ੍ਰਾਪਤ ਕਰ ਰਹੇ ਹਨ॥

੭–ਸੰ: ੧੯੫੩ ਤਕ ਸਿਵਲ ਸਰਵਿਸ ਦੇ ਅਫ਼ਸਰਾਂ ਦਾ ਨੀਯਤ ਕਰਨਾ ਈਸ੍ਟ ਇੰਡੀਆ ਕੰਪਨੀ ਦੇ ਹੱਥ ਵਿਚ ਸੀ, ਇਸ ਲਈ ਕੰਪਨੀ ਦੇ ਕਰਿੰਦੇ ਆਪਣੇ ਮਿੱਤ੍ਰਾਂ ਅਤੇ ਸਾਕਾਂ ਨੂੰ ਨੀਯਤ ਕਰਕੇ ਹਿੰਦੁਸਤਾਨ ਵਿਚ ਘਲਦੇ ਸਨ।ਹਿੰਦੁਸਤਾਨ ਦੇ ਵਸਨੀਕ ਸਿਵਲ ਸਰਵਿਸ ਵਿੱਚ ਨਹੀਂ ਆ ਸਕਦੇ ਸਨ। ਪਰ ਇਸ ਵਰ੍ਹੇ ਸਿਵਲ ਸਰਵਿਸ ਸਰਕਾਰ ਅੰਗ੍ਰੇਜ਼ੀ ਦੀ ਸਾਰੀ ਪਰਜਾ ਲਈ ਭਾਵੇਂ ਓਹ ਦੇਸੀ ਹੋਵੇ ਭਾਵੇਂ ਵਲੈਤੀ ਖੋਲ੍ਹ ਦਿੱਤੀ ਗਈ।

ਇੰਗਲੈਂਡ ਵਿੱਚ ਸਿਵਲ ਸਰਵਿਸ ਦੀ ਪ੍ਰੀਖਯਾ ਹੋਈ ਅਤੇ ਜੇਹੜੇ ਲੋਕ ਵਧੀਆ ਪਾਸ ਹੋਏ ਉਨ੍ਹਾਂ ਨੂੰ ਕਮ ਅਤੇ ਧਰਮ ਦੇ ਲਿਹਾਜ਼ ਛਡਕੇ ਔਹਦੇ ਦਿੱਤੇ ਗਏ। ਹੁਣ ਹਿੰਦੁਸਤਾਨ ਦੀ ਸਿਵਲ ਸਰਵਿਸ ਵਿੱਚ ਉੱਚ ਜਾਤਾਂ ਤੋਂ ਛੁੱਟ ਨੀਚ ਜਾਤਾਂ ਦੇ ਲੋਕ ਭੀ ਨੌਕਰ ਹਨ॥

—:o:—

# ੯੬—ਲਾਰਡ ਕੈਨਿੰਗ
# ਚੌਧਵਾਂ ਗਵਰਨਰ ਜਨਰਲ

[ਸੰ: ੧੮੫੬ ਤੋਂ ੧੮੫੯ ਈ: ਤੀਕ]

੧—ਲਾਰਡ ਕੈਨਿੰਗ ਸੰ: ੧੮੫੬ ਵਿਚ ਗਵਰਨਰ ਜਨਰਲ ਬਣਕੇ ਆਇਆ ਸੀ। ਹੁਣ ਉਸ ਗੱਲ ਨੂੰ ਸੌ ਵਰ੍ਹਾ ਹੋ ਚੁਕਾ ਸੀ ਜਦ ਕ੍ਲਾਈਵ ਨ ਪਲਾਸੀ ਦਾ ਮਦਾਨ ਫਤੇ ਕਰਕੇ ਹਿੰਦੁਸਤਾਨ ਵਿੱਚ ਅੰਗ੍ਰੇਜ਼ੀ ਰਾਜ ਦੀ ਨੀਉਂ ਧਰੀ ਸੀ। ਹਰ ਪਾਸੇ ਅਮਨ ਚੈਨ ਭਾਸ ਰਿਹਾ ਸੀ। ਕੋਈ ਡਰ ਨਹੀਂ ਪ੍ਰਤੀਤ ਹੁੰਦਾ ਸੀ। ਪਰ ਬੰਗਾਲੇ ਵਿਚ ਅੱਚਣਚੇਤ ਹੀ ਰੌਲਾ ਪੈ ਗਿਆ। ਏਹ ਬੰਗਾਲੇ ਦੀ ਦੇਸੀ ਫ਼ੌਜ ਦਾ ਆਕੀ ਹੋਣਾ ਸੀ ਜੇਹੜਾ ਗ਼ਦਰ ਕਰਕੇ ਪ੍ਰਸਿੱਧ ਹੈ॥

੨—ਇਸਦੇ ਕਈ ਕਾਰਨ ਸਨ। ਬੰਗਾਲੇ ਦੀ ਫ਼ੌਜ ਦੇ ਸਿਪਾਹੀ ਆਪਣੇ ਆਪ ਨੂੰ ਦੇਸੀ ਫ਼ੌਜ ਦਾ

ਨੱਕ ਸਮਝਦੇ ਸਨ ਅਤੇ ਇਸ ਗੱਲ ਨੂੰ ਅੱਗੇ ਰੱਖਕੇ ਕਿ ਅਸਾਂ ਸਰਕਾਰੀ ਰਾਜ ਦਾ ਸਿੱਕਾ ਬਿਠਾਣ ਵਿੱਚ ਕਿਤਣੀਕੁ ਸਹਾਇਤਾ ਕੀਤੀ, ਸਦਾ ਹੀ ਆਖਦੇ ਰਹਿੰਦੇ ਸਨ ਕਿ ਸਾਡੇ ਨਾਲ ਢੰਗਾ ਸਲੂਕ ਨਹੀਂ ਹੁੰਦਾ। ਭਾਵੇਂ ਇਨ੍ਹਾਂ ਨੂੰ ਕਈ ਅਜਿਹੇ ਹੱਕ ਭੀ ਮਿਲੇ ਹੋਏ ਸਨ ਜੇਹੜੇ ਬੰਬਈ ਅਤੇ ਮਦਰਾਸ ਦੀਆਂ ਫੌਜਾਂ ਨੂੰ ਪ੍ਰਾਪਤ ਨਹੀਂ ਸਨ, ਫੇਰ ਭੀ ਏਹ ਰੌਲਾ ਹੀ ਪਾਈ ਜਾਂਦੇ ਸਨ। ਇਸ ਕਰਕੇ ਪਿਛਲੇ ਗਵਰਨਰ ਜਨਰਲ ਨੇ ਰਪੋਟ ਭੀ ਕੀਤੀ ਸੀ ਕਿ ਗੋਰਿਆਂ ਦੀ ਫੌਜ ਵਧਾਈ ਜਾਵੇ। ਗੱਲ ਕੀ ਹੁਕਮ ਅਦੂਲੀ ਵਧਦੀ ਗਈ ਅਤੇ ਵੱਡੇ ਅਫਸਰਾ ਨੇ ਵੀ ਕੋਈ ਤਕੜੀ ਸਜਾ ਨਾਂ ਦਿੱਤੀ। ਦੂਜੀ ਗੱਲ ਜੇਹੜੀ ਜੱਥੇ ਦਾ ਨਾਸ ਕਰਨ ਵਾਲੀ ਸੀ ਓਹ ਏਹ ਸੀ ਕਿ ਲਾਇਕ ਫੌਜੀ ਅਫਸਰ ਸਿਵਲ ਦੇ ਮੈਹਕਮੇਂ ਵਿੱਚ ਤੁਰੇ ਜਾਂਦੇ ਸਨ ਤੇ ਕੇਵਲ ਨਲੈਕ ਪਿੱਛੇ ਰਹਿੰਦੇ ਜਾਂਦੇ ਸਨ। ਇਸ ਕਰਕੇ ਅਫਸਰਾਂ ਦਾ ਆਦਰ ਮਾਣ ਫੌਜ ਦੀਆਂ ਅੱਖਾਂ ਵਿੱਚ ਦਿਨੋਂ ਦਿਨ ਘਟ ਰਿਹਾ ਸੀ ਅਤੇ ਆਪਣੇ ਬਲ ਦਾ ਘਮੰਡ ਵਧ ਰਿਹਾ ਸੀ॥

੩–ਰਾਜ ਰੌਲਾ ਪਾਣ ਵਾਲਿਆਂ ਨੇ ਭੀ ਇਸ ਖਿਆਲ ਨੂੰ ਭੜਕਾਣ ਵਿੱਚ ਕਸਰ ਨਾਂ ਰੱਖੀ। ਲਾਰ੍ਡ ਡਲਹੌਜ਼ੀ ਦੀ ਦੇਸੀ ਰਿਆਸਤਾਂ ਨਾਲ ਸਲੂਕ ਦੀ ਚਾਲ ਨੇ ਦੇਸੀ ਰਾਜਿਆਂ ਨੂੰ ਬਹੁਤ ਦੁਖੀ ਕੀਤਾ

ਸੀ। ਇਨ੍ਹਾਂ ਗੱਦੀਆਂ ਤੋਂ ਉਤਾਰੇ ਰਾਜਿਆਂ ਦੇ ਦੂਤ ਥਾਉਂ ਥਾਈਂ ਫੌਜਾਂ ਵਿਚ ਫਿਰਦੇ ਸਨ ਅਤੇ ਕਈ ਪ੍ਰਕਾਰ ਦੇ ਲਾਲਚ ਦੇ ਕੇ ਸਰਕਾਰ ਦੀ ਨਿਮਕ ਹਲਾਲੀ ਤੋਂ ਸਿਪਾਹੀਆਂ ਨੂੰ ਫੇਰ ਰਹੇ ਸਨ। ਇਸ ਕੰਮ ਵਿਚ ਨਾਨਾ ਸਾਹਿਬ, ਰਾਣੀ ਝਾਂਸੀ ਅਤੇ ਬਹਾਦਰ ਸ਼ਾਹ ਦੇ ਪੁੱਤ੍ਰਾਂ ਨੇ ਬਹੁਤ ਹਿੱਸਾ ਲਿਆ, ਅਤੇ ਮੁਸਲਮਾਨ ਅਥਵਾ ਹਿੰਦੂ ਸਿਪਾਹੀਆਂ ਨੂੰ ਕਈ ਕਈ ਗੱਲਾਂ ਸੁਣਾਕੇ ਭੜਕਾਇਆ॥

੪–ਏਹ ਖੋਟਾ ਖਿਆਲ ਬੰਗਾਲੇ ਵਿਚੋਂ ਨਿਕਲਕੇ ਅੱਵਧ ਅਤੇ ਉੱਤਰ-ਪੱਛਮੀ ਸੂਬਿਆਂ ਵਿੱਚ ਭੀ ਜਾ ਵੜਿਆ। ਇਨ੍ਹਾਂ ਇਲਾਕਿਆਂ ਵਿੱਚ ਨਵਾਬਾਂ ਦੇ ਸਮੇਂ ਬਹੁਤ ਸਾਰੇ ਤੱਲਕੇ ਦਾਰ ਹੁੰਦੇ ਸਨ ਜਿਨ੍ਹਾਂ ਪਾਸ ਕਿਲੇ ਭੀ ਹੁੰਦੇ ਅਤੇ ਜੇਹੜੇ ਆਸ ਪਾਸ ਦੇ ਪਿੰਡਾਂ ਉੱਤੇ ਇਕ ਪ੍ਰਕਾਰ ਦਾ ਰਾਜ ਭੀ ਕਰਦੇ ਤੇ ਮਸੂਲ ਲੈਂਦੇ ਸਨ। ਜੇ ਨਵਾਬ ਤਕੜਾ ਹੁੰਦਾ ਤਾਂ ਉਸਨੂੰ ਕੁਝ ਦੇ ਛੱਡਦੇ ਸਨ, ਨਹੀਂ ਤਾਂ ਕਿਸੇ ਨੂੰ ਕੁਝ ਨਹੀਂ ਦਿੰਦੇ ਸਨ। ਜਦ ਸੰ: ੧੮੫੬ ਵਿਖੇ ਅੱਵਧ ਵਿਚ ਅੰਗ੍ਰੇਜ਼ਾਂ ਦਾ ਰਾਜ ਹੋ ਗਿਆ ਤਾਂ ਇਨ੍ਹਾਂ ਦਾ ਵਸੀਕਾਰ ਘਟ ਗਿਆ। ਓਹ ਦਿਲ ਦਿਲ ਵਿਚ ਹੀ ਕੁੜ੍ਹਨ ਲਗ ਪਏ ਅਤੇ ਜਿੱਥੇ ਅਵਸਰ ਮਿਲਿਆ ਓਹਨਾਂ ਭੀ ਸਿਪਾਹੀਆਂ ਨੂੰ ਭੜਕਾਇਆ ਅਤੇ ਆਕੀ ਹੋਣ ਲਈ ਪ੍ਰੇਰਿਆ॥

੫–ਸੰ: ੧੮੧੮ ਵਿੱਚ ਮਰਹਟਾ ਜੁੱਧ ਦੇ

ਪਿੱਛੋਂ ਬਾਜੀ ਰਾਉ ਦੀ ਪਿਨਸ਼ਨ ਹੋ ਗਈ ਸੀ। ਓਹ ਬਿਠੋਰ ਵਿਚ ਕਾਨ੍ਹਪੁਰ ਤੋਂ ੬ ਮੀਲ ਦੀ ਵਿੱਥ ਉੱਤੇ ਰਹਿੰਦਾ ਸੀ। ਇਸ ਦਾ ਆਪਣਾ ਪੁਤ੍ਰ ਕੋਈ ਨਹੀਂ ਸੀ। ਜਦ ਏਹ ਮਰ ਗਿਆ ਤਾਂ ਲਾਰਡ ਡਲਹੌਜ਼ੀ ਨੇ ਪਿਨਸ਼ਨ ਬੰਦ ਕਰ ਦਿੱਤੀ। ਨਾਨਾ ਸਾਹਿਬ ਇਸਦਾ ਮੁਤਬੰਨਾ ਸੀ, ਉਸ ਨੇ ਕਿਹਾ ਕਿ ਪਿਨਸ਼ਨ ਮੈਨੂੰ ਮਿਲਨੀ ਚਾਹੀਦੀ ਹੈ, ਪਰ ਅੰਗ੍ਰੇਜ਼ਾਂ ਨੇ ਨਾਂ ਮੰਨਿਆ, ਕਿਉਂਕਿ ਉਸਦਾ ਕੋਈ ਹੱਕ ਨਹੀਂ ਸੀ ਅਤੇ ਨਾਲ ਹੀ ਪੇਸ਼ਵਾ ਭੀ ਉਸ ਲਈ ਪੰਜ ਕ੍ਰੋੜ ਰੁਪਯਾ ਛੱਡ ਗਿਆ ਸੀ। ਇਸਦਾ ਸਿੱਟਾ ਏਹ ਨਿਕਲਿਆ ਕਿ ਓਹ ਅੰਗ੍ਰੇਜ਼ਾਂ ਦੇ ਵਿਰੁੱਧ ਗੋਂਦਾਂ ਗੁੰਦਣ ਅਤੇ ਦੇਸੀ ਸਿਪਾਹੀਆਂ ਨੂੰ ਆਕੀ ਹੋਣ ਲਈ ਪ੍ਰੇਰਨ ਲੱਗ ਪਿਆ। ਇਸੇ ਤਰਾਂ ਹੋਰ ਕਈ ਸਜ਼ਾਦਿਆਂ ਨੇ ਭੀ ਜਤਨ ਕੀਤੇ।

੬–ਅੱਜ ਕੱਲ ਤਾਂ ਰੇਲ, ਤਾਰ, ਡਾਕ ਅਤੇ ਸਕੂਲਾਂ ਦੀ ਹਰ ਕੋਈ ਕਦਰ ਕਰਦਾ ਹੈ, ਪਰ ਜਦ ਏਹ ਪ੍ਰਵਿਰਤ ਹੋਏ ਸਨ ਤਾਂ ਇਸ ਦੇਸ ਦੇ ਲੋਕ ਜਿਨ੍ਹਾਂ ਕਦੇ ਅਜੇਹੀਆਂ ਵਸਤਾਂ ਦੇ ਨਾਉਂ ਭੀ ਨਹੀਂ ਸੁਣੇ ਸਨ ਬੜੇ ਡਰਦੇ ਸਨ ਅਤੇ ਖਿਆਲ ਕਰਦੇ ਸਨ ਕਿ ਅੰਗ੍ਰੇਜ਼ਾਂ ਨੇ ਸਾਡੇ ਨੁਕਸਾਨ ਲਈ ਏਹ ਚੀਜ਼ਾਂ ਬਣਾਈਆਂ ਹਨ। ਕਈ ਆਖਦੇ ਸਨ ਕਿ ਰੇਲ ਦੀਆਂ ਲੈਣਾਂ ਅਤੇ ਤਾਰ ਬਰਕੀ ਦੀਆਂ ਤਾਰਾਂ ਸੰਗਲ ਹਨ ਜਿਨ੍ਹਾਂ

ਨਾਲ ਧਰਤੀ ਪੱਕੀ ਕਰਕੇ ਬੰਨ੍ਹ ਦਿੱਤੀ ਗਈ ਹੈ। ਕਈ ਆਦਮੀ ਰੇਲ ਦੇ ਇੰਜਨਾਂ ਅਤੇ ਗੱਡੀਆਂ ਨੂੰ ਬਲਦਾਂ ਘੋੜਿਆਂ ਤੋਂ ਬਿਨਾਂ ਭੱਜੇ ਫਿਰਦੇ ਵੇਖਕੇ ਕਹਿੰਦੇ ਸਨ ਕਿ ਏਹ ਸ਼ੈਤਾਨ ਦਾ ਕੰਮ ਹੈ। ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਤਾਰ ਨਾਲ ਇੱਕ ਦੋ ਮਿੰਟਾਂ ਵਿੱਚ ਸੌ ਮੀਲ ਤੇ ਖ਼ਬਰ ਅੱਪੜ ਪੈਂਦੀ ਹੈ ਤਾਂ ਡਰ ਗਏ। ਕਈਆਂ ਦਾ ਇਹ ਭੀ ਖਿਆਲ ਸੀ ਕਿ ਅੰਗ੍ਰੇਜ਼ਾਂ ਜੇਹੜੇ ਮਦਰੱਸੇ ਅਤੇ ਹਸਪਤਾਲ ਖੋਲ੍ਹੇ ਹਨ ਪ੍ਰਜਾ ਦਾ ਧਰਮ ਵਿਗਾੜਨ ਲਈ ਖੋਲ੍ਹੇ ਹਨ ਤੇ ਅੰਗ੍ਰੇਜ਼ੀ ਪੜ੍ਹਨ ਕਰਕੇ ਹਿੰਦੂਆਂ ਦਾ ਧਰਮ ਨਸ਼ਟ ਹੋ ਜਾਏਗਾ।

੨—ਦੈਵ ਨੇਤ ਨਾਲ ਇਸ ਵੇਲੇ ਸਿਪਾਹੀਆਂ ਨੂੰ ਇੱਕ ਨਵੀਂ ਭਾਂਤ ਦੀਆਂ ਬੰਦੂਕਾਂ ਦਿੱਤੀਆਂ ਗਈਆਂ ਜਿਨ੍ਹਾਂ ਵਿੱਚ ਕਾਰਤੂਸ ਚਾੜ੍ਹਨ ਤੋਂ ਪੈਹਲਾਂ ਉਸਨੂੰ ਥੁੱਕ ਲਾਉਣਾ ਪੈਂਦਾ ਸੀ। ਕਿਸੇ ਨੇ ਸਿਪਾਹੀਆਂ ਨੂੰ ਭੜਕਾ ਦਿੱਤਾ ਕਿ ਏਹ ਕਾਰਤੂਸ ਤੁਹਾਡਾ ਧਰਮ ਨਸ਼ਟ ਕਰਨ ਲਈ ਬਣਾਏ ਗਏ ਹਨ। ਸਿਪਾਹੀਆਂ ਨੇ ਕਾਰਤੂਸ ਵਰਤਣੋਂ ਨਾਂਹ ਕੀਤੀ ਅਤੇ ਅਫ਼ਸਰਾਂ ਦੇ ਹੁਕਮ ਨੂੰ ਨਾਂ ਮੰਨਿਆ। ਉਨ੍ਹਾਂ ਇਹ ਵਿਚਾਰਿਆ ਕਿ ਜਿਸ ਤਰਾਂ ਔਰੰਗ-ਜ਼ੇਬ ਅਤੇ ਟੀਪੂ ਸੁਲਤਾਨ ਨੇ ਹਿੰਦੂਆਂ ਨੂੰ ਬਦੋ ਬਦੀ ਮੁਸਲਮਾਨ ਕੀਤਾ ਸੀ ਇਸੇ ਤਰਾਂ ਹੁਣ ਅੰਗ੍ਰੇਜ਼ ਅਸਾਨੂੰ ਈਸਾਈ ਬਣਾਨ ਲੱਗੇ ਹਨ।

੯–ਪਹਿਲਾਂ ਤਾਂ ਇਕੱਲੀਆਂ ਦੁਕੱਲੀਆਂ ਰਜਮਟਾਂ ਨੇ ਅਫ਼ਸਰਾਂ ਦਾ ਹੁਕਮ ਮੰਨਣੋਂ ਨਾਂਹ ਕੀਤੀ। ਓਹ ਰਜਮਟਾਂ ਤੋੜ ਦਿੱਤੀਆਂ ਗਈਆਂ ਅਤੇ ਸਿਪਾਹੀ ਹਟਾ ਦਿੱਤੇ ਗਏ। ਇਸ ਤਰਾਂ ਹਟਾਏ ਹੋਏ ਸਿਪਾਹੀ ਦੇਸ ਵਿੱਚ ਏਧਰ ਓਧਰ ਫਿਰਨ ਲਗ ਪਏ ਤੇ ਜਿੱਥੇ ਜਾਂਦੇ ਓਥੇ ਹੀ ਅਪਣੇ ਦੇਸੀ ਭਰਾਵਾਂ ਨੂੰ ਅਪਣੀ ਬੀਤੀ ਸੁਣਾਂਦੇ ਸਨ। ਅੱਚਣ-ਚੇਤ ਹੀ ਮੇਰਠ ਤੋਂ ਗ਼ਦਰ ਅਰੰਭ ਹੋ ਗਿਆ। ਮੇਰਠ ਦਿੱਲੀ ਦੇ ਨੇੜੇ ਹੀ ਹੈ। ਓਥੇ ਬਹੁਤ ਸਾਰੀ ਫੌਜ ਰਹਿੰਦੀ ਸੀ । ਮੇਰਠ ਦੇ ਸਿਪਾਹੀਆਂ ਨੇ ਪਹਿਲਾਂ ਅਪਣੇ ਅਫਸਰਾਂ ਨੂੰ ਗੋਲੀ ਨਾਲ ਮਾਰਿਆ ਅਰ ਫੇਰ ਸਾਰੇ ਫਰੰਗੀਆਂ ਅਤੇ ਉਨ੍ਹਾਂ ਦੇ ਬਾਲ ਬੱਚੇ ਨੂੰ ਕਤਲ ਕੀਤਾ। ਇਸ ਵੇਲੇ ਉਨ੍ਹਾਂ ਦੇ ਸਿਰ ਭੂਤ ਚੜ੍ਹਿਆ ਹੋਇਆ ਸੀ । ਉਨ੍ਹਾਂ ਫਰੰਗੀਆਂ ਦੀਆਂ ਕੋਠੀਆਂ ਤੇ ਬੰਗਲੇ ਸਾੜ ਦਿੱਤੇ, ਜੇਲ੍ਹਖਾਨੇ ਤੋੜ ਕੇ ਕੈਦੀ ਭਜਾ ਦਿੱਤੇ ਅਤੇ ਦਿੱਲੀ ਵੱਲ ਤੁਰ ਪਏ ॥

੯–ਦਿੱਲੀ ਵਿੱਚ ਅਜੇ ਸ਼ਾਹ ਆਲਮ ਦੀ ਉਲਾਦ ਭੀ ਸੀ ਜਿਸਦੇ ਨਾਲ ਅੰਗ੍ਰੇਜ਼ਾਂ ਨੇ ਬੜਾ ਚੰਗਾ ਵਰਤਾਉ ਕੀਤਾ ਸੀ। ਬਹਾਦਰ ਸ਼ਾਹ ਬਾਦ-ਸ਼ਾਹ ਅਖਵਾਂਦਾ ਸੀ। ਏਹ ਬੁੱਢਾ ਸੀ ਤੇ ਇਸਨੂੰ ਭੀ ਅੰਗ੍ਰੇਜ਼ਾਂ ਵੱਲੋਂ ਚੰਗੀ ਪਿਨਸ਼ਨ ਮਿਲਦੀ ਸੀ । ਇਸਨੂੰ ਖਿਆਲ ਹੋਇਆ ਕਿ ਸੰਭਵ ਹੈ ਕਿ ਪ੍ਰਸਿੱਧ

ਮੁਗ਼ਲ ਬਾਦਸ਼ਾਹਾਂ ਦੀ ਤਰਾਂ ਮੈਂ ਭੀ ਹਿੰਦੁਸਤਾਨ ਦਾ ਸ਼ਹਿਨਸ਼ਾਹ ਹੋ ਜਾਵਾਂ। ਏਹ ਆਪ ਅਤੇ ਇਸ ਦੇ ਪੁੱਤ੍ਰ ਆਕੀਆਂ ਨਾਲ ਰਲ ਗਏ ਅਤੇ ਬਾਦਸ਼ਾਹ ਨੇ ਹਿੰਦੁਸਤਾਨ ਦਾ ਬਾਦਸ਼ਾਹ ਹੋਣ ਦਾ ਢੰਡੋਰਾ ਫਿਰਾ ਦਿੱਤਾ। ਪੰਜਾਹ ਮੇਮਾਂ ਅਤੇ ਉਨ੍ਹਾਂ ਦੇ ਬੱਚੇ ਜੇਹੜੇ ਆਕੀਆਂ ਤੋਂ ਜਾਨ ਬਚਾਣ ਲਈ ਇਸ ਦੇ ਕਿਲੇ ਵਿੱਚ ਜਾ ਵੜੇ ਸਨ, ਇਸਦੇ ਹੁਕਮ ਨਾਲ ਕਤਲ ਕਰ ਦਿੱਤੇ ਗਏ।

੧੦-ਜੋ ਕੁਛ ਮੇਰਠ ਵਿਚ ਹੋਇਆ ਉਹੋ ਕਈ ਹੋਰ ਸ਼ਹਿਰਾਂ ਵਿੱਚ ਹੋਇਆ। ਅੰਗ੍ਰੇਜ਼ੀ ਅਫ਼ਸਰ ਅਪਣੇ ਸਿਪਾਹੀਆਂ ਉੱਤੇ ਭਰੋਸਾ ਰੱਖਦੇ ਸਨ ਕਿ ਸਾਡੇ ਨਾਲ ਹੋਕੇ ਸਾਡੇ ਵੈਰੀਆਂ ਨਾਲ ਲੜਨਗੇ, ਕਿਉਂਕਿ ਨਿਮਕ ਹਲਾਲੀ ਦੀ ਸੁਗੰਦ ਖਾ ਚੁੱਕੇ ਹਨ, ਪਰ ਬਹੁਤ ਸਾਰੇ ਸਿਪਾਹੀ ਅਪਣੀ ਸੁਗੰਦ ਨੂੰ ਤੋੜ ਆਕੀ ਹੋਗਏ। ਉਨ੍ਹਾਂ ਅਪਣੇ ਹੀ ਅਫ਼ਸਰਾਂ ਨੂੰ ਮਾਰ ਸੁੱਟਿਆ ਅਤੇ ਜੇਹੜਾ ਫਰੰਗੀ ਟੱਕਰਿਆ ਪਾਰ ਬੁਲਾਇਆ ਤੇ ਫੇਰ ਦਿੱਲੀ ਵਿੱਚ ਜਾ ਵੜੇ॥

੧੧-ਕਾਨ੍ਹਪੁਰ ਵਿੱਚ ਨਾਨਾ ਸਾਹਿਬ ਆਕੀਆਂ ਦੇ ਇਕ ਵੱਡੇ ਜੱਥੇ ਦਾ ਆਗੂ ਬਣਿਆ। ਇਥੇ ਅੰਗ੍ਰੇਜ਼ ਤਾਂ ਥੋੜੇ ਸਨ ਪਰ ਮੇਮਾਂ ਅਤੇ ਬੱਚੇ ਬਹੁਤ ਸਨ, ਜਿਨ੍ਹਾਂ ਨੂੰ ਬਚਾਣ ਦੀ ਖਾਤਰ ਇਥੇ ਭੇਜਿਆ ਗਿਆ ਸੀ। ਅੰਗ੍ਰੇਜ਼ ਆਕੀਆਂ ਦੇ ਦਲਾਂ ਨਾਲ ੧੯ ਦਿਨਾਂ ਤੀਕ ਬਹਾਦਰੀ ਨਾਲ ਲੜਦੇ ਰਹੇ। ਜੇ ਕਰ ਸਾਰੇ ਮਰਦ



ਸਰ ਜੇਮਸ ਔਟਰੈਮ



ਜਨਰਲ ਹੈਵੋਲਕ



ਲਾਰਡ ਕੈਨਿੰਗ



ਲਾਰਡ ਐਲਗਨ



ਲਾਰਡ ਮੇਓ



ਲਾਰਡ ਲਾਰੰਸ



ਲਾਰਡ ਰਿਪਨ



ਲਾਰਡ ਲਿਟਨ

ਹੀ ਹੁੰਦੇ ਤਾਂ ਆਕੀਆਂ ਵਿਚੋਂ ਨਿਕਲ ਜਾਂਦੇ, ਪਰ ਨਾਲ ਮੇਮਾਂ ਅਤੇ ਬੱਚੇ ਭੀ ਸਨ, ਉਨ੍ਹਾਂ ਨੂੰ ਕਿਸ ਦੇ ਹਵਾਲੇ ਕਰਦੇ ? ਨਾਨਾ ਸਾਹਿਬ ਨੇ ਆਖਿਆ ਕਿ ਜੇਕਰ ਤੁਸੀ ਲੋਕ ਅਧੀਨ ਹੋ ਜਾਓ ਤਾਂ ਮੈਂ ਸਾਰਿਆਂ ਨੂੰ ਅਮਨਾਮਾਨ ਅਲਾਹਬਾਦ ਪੁਚਾ ਦੇਵਾਂ ਗਾ। ਅੰਗ੍ਰੇਜ਼ਾਂ ਦੀ ਬੁੱਧ ਮਾਰੀ ਗਈ, ਓਹ ਮੰਨ ਗਏ ਤੇ ਸਾਰੇ ਦੇ ਸਾਰੇ ਗੰਗਾ ਦੇ ਕੰਢੇ ਜਾਕੇ ਬੇੜੀਆਂ ਵਿੱਚ ਬੈਠ ਗਏ। ਬੇੜੀਆਂ ਦੇ ਛੁੱਟਣ ਦੀ ਹੀ ਢਿੱਲ ਸੀ ਕਿ ਨਾਨਾ ਸਾਹਿਬ ਦੇ ਬੰਦੂਕਚੀਆਂ ਨੇ ਵਾੜਾਂ ਝਾੜਨੀਆਂ ਸ਼ੁਰੂ ਕਰ ਦਿੱਤੀਆਂ। ਬਹੁਤ ਸਾਰੇ ਮਾਰੇ ਗਏ, ਬੇੜੀਆਂ ਨੂੰ ਅੱਗ ਲਾ ਦਿੱਤੀ ਗਈ ਤੇ ਜੇਹੜੇ ਬਚ ਰਹੇ ਉਨ੍ਹਾਂ ਵਿਚੋਂ ਮਰਦ ਤਾਂ ਸਿਪਾਹੀਆਂ ਨੇ ਗੋਲੀਆਂ ਨਾਲ ਮਾਰ ਸੁੱਟੇ ਤੇ ਮੇਮਾਂ ਅਰ ਬੱਚੇ ਪਹਿਲਾਂ ਕੈਦ ਕੀਤੇ ਗਏ ਅਤੇ ਫੇਰ ਨਾਨਾ ਸਾਹਿਬ ਦੇ ਹੁਕਮ ਨਾਲ ਵੱਢ ਕੇ ਟੋਟੇ ਟੋਟੇ ਕੀਤੇ ਗਏ। ਇਨ੍ਹਾਂ ਦੀਆਂ ਲੋਥਾਂ ਘਸੀਟ ਕੇ ਇਕ ਖੂਹ ਵਿਚ ਭਰ ਦਿੱਤੀਆਂ ਗਈਆਂ॥

੧੮–ਆਕੀ ਸਿਪਾਹੀਆਂ ਨੇ ੫ ਮਹੀਨਿਆਂ ਤੀਕ ਦਿੱਲੀ ਉੱਤੇ ਕਬਜਾ ਰਖਿਆ। ਇਸ ਸਮੇਂ ਵਿੱਚ ਕਲਕੱਤੇ, ਮਦਰਾਸ ਅਤੇ ਪੰਜਾਬ ਦੀਆਂ ਫੌਜਾਂ ਆ ਗਈਆਂ। ਸਿੱਖਾਂ ਨੂੰ ਅਧੀਨ ਹੋਇਆਂ ਕੇਵਲ ਅੱਠ ਵਰ੍ਹੇ ਹੀ ਹੋਏ ਸਨ, ਪਰ ਉਨ੍ਹਾਂ ਵੇਖ ਲਿਆ ਸੀ ਕਿ ਅੰਗ੍ਰੇਜ਼ੀ ਰਾਜ ਕਿੱਡਾ ਸੁਖਦਾਇਕ

ਹੈ, ਉਹ ਅੰਗ੍ਰੇਜ਼ੀ ਰਾਜ ਵਿਚ ਐਡੇ ਸੁਖੀ ਅਤੇ ਖ੍ਰੁਸ਼ਨ ਸਨ ਕਿ ਪਹਿਲਾਂ ਕਦੇ ਭੀ ਅਜਿਹਾ ਸੁਖ ਪ੍ਰਾਪਤ ਨਹੀਂ ਹੋਇਆ ਸੀ। ਸਿੱਖ ਅਤੇ ਗੋਰਖੇ ਅੰਗ੍ਰੇਜ਼ਾਂ ਦੇ ਨਾਲ ਰਹੇ ਅਤੇ ਅੰਗ੍ਰੇਜ਼ਾਂ ਵਲੋਂ ਉਹੋ ਜੇਹੀ ਬੀਰਤਾ ਨਾਲ ਲੜੇ ਜਿਸ ਤਰਾਂ ਕੁਝ ਵਰ੍ਹੇ ਪਹਿਲਾਂ ਪਹਿਲਾਂ ਅੰਗ੍ਰੇਜ਼ਾਂ ਨਾਲ ਲੜੇ ਸਨ। ਜਰ-ਨੈਲ ਹੈਵੀਲਕ ਨੇ ਜੋਹੜਾ ਪਿਛੋਂ ਸਰ ਹਨਰੀ ਹੈਵੀਲਕ ਬਣਿਆਂ ਨਾਨਾ ਸਾਹਿਬ ਨੂੰ ਹਾਰ ਦਿੱਤੀ। ਉਹ ਬਨਾਂ ਵਿਚ ਨੱਸ ਗਿਆ ਅਤੇ ਪਤਾ ਨਹੀਂ ਲੱਗਾ ਕਿ ਉਸਦਾ ਕੀ ਅੰਤ ਹੋਇਆ। ਜਰਨੈਲ ਨੀਲ ਜਰਨੈਲ ਹੈਵੀਲਕ ਦੇ ਨਾਲ ਆ ਰਲਿਆ। ਦੋਹਾਂ ਰਲਕੇ ਕਾਨ੍ਹਪੁਰ ਫਤੇ ਕਰ ਲਿਆ ਅਤੇ ਲਖਨਊ ਦੀ ਸਹੈਤਾ ਨੂੰ ਤੁਰ ਪਏ, ਜਿੱਥੇ ਸਰ ਹੈਨਰੀ ਲਾਰੈਂਸ ਕਈ ਮਹੀਨਿਆਂ ਤੋਂ ਪੰਜਾਹ ਹਜ਼ਾਰ ਆਕੀਆਂ ਦਾ ਟਾਕਰਾ ਕਰ ਰਿਹਾ ਸੀ। ਛਿਆਂ ਦਿਨਾਂ ਦੀ ਘਮਸਾਨ ਲੜਾਈ ਪਿਛੋਂ ਜਨਰੈਲ ਵਿਲਸਨ ਨੇ ਹੱਲਾ ਕਰਕੇ ਦਿੱਲੀ ਫਤੇ ਕਰ ਲਈ। ਹੁਣ ਸਰ ਕੌਲਿਨ ਕੈਂਬਲ ਅਤੇ ਸਰ ਜੇਮਜ਼ ਆਊਟਰੈਮ ਦੀ ਕਮਾਨ ਵਿਚ ਗੋਰਿਆਂ ਦੀ ਬਹੁਤ ਸਾਰੀ ਫੌਜ ਆ ਪੁੱਜੀ। ਕਾਨ੍ਹਪੁਰ, ਲਖਨਊ ਸਰ ਹੋ ਗਏ ਅਤੇ ਆਕੀ ਅੱਵਧ ਵਿੱਚੋਂ ਕਢ ਦਿੱਤੇ ਗਏ। ਜਰਨੈਲ ਨਿਕਲਸਨ ਦਿੱਲੀ ਦੀ ਲੜਾਈ ਵਿੱਚ ਮਾਰਿਆ ਗਿਆ। ਥੋੜੇ ਹੀ ਦਿਨਾਂ ਪਿੱਛੋਂ

ਜਰਨੈਲ ਹੈਵੀਲਕ ਭੀ ਚਲਾਣਾ ਕਰ ਗਿਆ॥

੧੩-ਇਕ ਫੌਜ ਜਰਨੈਲ ਵਿਟਲਕ ਦੇ ਨਾਲ ਮਦਰਾਸ ਤੋਂ ਤੁਰੀ ਤੇ ਦੂਜੀ ਸਰ ਹਿਊ ਰੋਜ਼ ਦੇ ਨਾਲ ਬੰਬਈ ਤੋਂ ਚੱਲੀ। ਰਾਹ ਵਿਚ ਸਿੰਧੀਆ ਅਤੇ ਹੁਲਕਰ ਦੀ ਫੌਜ ਨੂੰ ਹਾਰ ਦਿੰਦੀ ਅਤੇ ਕਿਲੇ ਤੇ ਕਿਲਾ ਫਤੇ ਕਰਦੀ ਹੌਲੀ ਹੌਲੀ ਉੱਤ੍ਰੀ ਹਿੰਦੁਸਤਾਨ ਵਿੱਚ ਆ ਗਈ। ਸਿੰਧੀਆ ਅਤੇ ਹੁਲਕਰ ਆਪ ਤਾਂ ਅੰਗ੍ਰੇਜ਼ਾਂ ਨਾਲ ਰਹੇ, ਪਰ ਅਪਣੀ ਫੌਜ ਨੂੰ ਆਕੀਆਂ ਨਾਲ ਰਲਣ ਤੋਂ ਨਾਂ ਰੋਕ ਸਕੇ। ਇਸ ਆਕੀ ਫੌਜ ਦਾ ਸੈਨਾਪਤੀ ਇਕ ਮਰਹਟਾ ਸ੍ਰਦਾਰ ਤਾਂਤੀਆਂ ਟੋਪੀ ਨਾਮੇ ਸੀ। ਆਕੀਆਂ ਨੂੰ ਹਰ ਥਾਂ ਹਾਰ ਹੋਈ। ਤਾਂਤੀਆ ਟੋਪੀ ਫੜਿਆ ਗਿਆ ਅਤੇ ਫਾਹੇ ਦਿੱਤਾ ਗਿਆ॥

੧੪-ਦਿੱਲੀ ਫਤੇ ਹੋਣ ਪਿੱਛੋਂ ਆਕੀ ਸਿਪਾਹੀ ਜਿੱਧਰ ਰਾਹ ਲੱਭਾ ਭੱਜ ਨਿਕਲੇ ਅਤੇ ਸੰ:੧੯੫੯ ਦੇ ਅੰਤ ਤੀਕ ਹਰ ਥਾਂ ਅਮਨ ਚੈਨ ਵਰਤ ਗਿਆ।

੧੫-ਭਾਵੇਂ ਉਨ੍ਹਾਂ ਆਦਮੀਆਂ ਨੇ ਜਿਨ੍ਹਾਂ ਦੇ ਭਰਾ ਭਾਈ ਅਥਵਾ ਸਾਕ ਸੈਨ ਗ਼ਦਰ ਵਿਚ ਮਾਰੇ ਗਏ ਸਨ ਬਦਲਾ ਲੈਣ ਲਈ ਜੋਰ ਲਾਇਆ, ਪਰ ਲਾਰਡ ਕਨਿੰਗ ਨੇ ਜ਼ਰਾ ਭੀ ਕਾਹਲੀ ਨਾਂ ਕੀਤੀ। ਪਰ ਜਦ ਗ਼ਦਰ ਦੂਰ ਹੋਕੇ ਦੇਸ ਵਿਚ ਅਮਨ ਅਮਾਨ ਹੋ ਗਿਆ ਤਾਂ ਉਸਨੇ ਅਪ੍ਰਾਧੀਆਂ ਨੂੰ ਚੰਗੀ ਤਕੜੀ ਸਜ਼ਾ ਦਿੱਤੀ। ਦਿੱਲੀ ਦਾ ਬੁੱਢਾ ਬਾਦਸ਼ਾਹ

ਫੜਿਆ ਗਿਆ ਅਤੇ ਦੇਸ ਨਿਕਾਲਾ ਦੇਕੇ ਬਰਮਾਂ ਨੂੰ ਘੱਲਿਆ ਗਿਆ ਅਰ ਓਥੇ ਹੀ ਕਾਲ ਦਾ ਸ਼ਿਕਾਰ ਹੋਇਆ। ਉਸਦੇ ਦੋ ਪੁੱਤ੍ਰ ਅਤੇ ਇੱਕ ਪੋਤ੍ਰਾ ਗੋਲੀ ਨਾਲ ਮਾਰੇ ਗਏ। ਵੈਰੀਆਂ ਦੇ ਹੋਰ ਸਰਦਾਰਾਂ ਦਾ ਭੀ ਇਹੋ ਹਾਲ ਹੋਇਆ, ਜਾਂ ਗੋਲੀ ਨਾਲ ਮਾਰੇ ਗਏ ਜਾਂ ਫਾਹੇ ਦਿੱਤੇ ਗਏ। ਅੱਵਧ ਦੇ ਤੱਲੁਕੇਦਾਰਾਂ ਦੀ ਭੋਂ ਖੋਹ ਲਈ ਗਈ ਅਤੇ ਜਿਨ੍ਹਾਂ ਨੇ ਗ਼ਦਰ ਵਿਚ ਹਿੱਸਾ ਲਿਆ ਸੀ ਉਨ੍ਹਾਂ ਦਾ ਕੋਈ ਲਿਹਾਜ਼ ਨਾਂ ਕੀਤਾ ਗਿਆ। ਜਿਨ੍ਹਾਂ ਨੇ ਸਰਕਾਰ ਦੀ ਸਹਾਇਤਾ ਕੀਤੀ ਸੀ, ਉਨ੍ਹਾਂ ਨੂੰ ਖਿਤਾਬ, ਜਗੀਰਾਂ ਅਤੇ ਪਿਨਸ਼ਨਾਂ ਦਿੱਤੀਆਂ ਗਈਆਂ॥

—:o:—

## ੯੭—ਹਿੰਦ ਦੀ ਦਸ਼ਾ ਇੰਗਲੈਂਡ ਦੀ ਰਾਣੀ ਵਿਕਟੋਰੀਆ ਦੇ ਸਮੇਂ ਵਿੱਚ

### [ਪਹਿਲੇ ਪੰਜ ਵੈਸਰਾਇ]

[ਸੰ: ੧੮੫੮ ਤੋਂ ੧੮੭੭ ਈ: ਤੀਕ]

੧—ਗ਼ਦਰ ਦੇ ਮਗਰੋਂ ਇੰਗਲੈਂਡ ਦੀ ਪਾਰਲੀਮੈਂਟ ਨੇ ਡਿੱਠਾ ਕਿ ਹੁਣ ਸਮਾਂ ਆ ਗਿਆ ਹੈ ਕਿ ਹਿੰਦੁਸਤਾਨ ਦੀ ਹਕੂਮਤ ਵਿਚ ਕੁਛ ਅਦਲਾ ਬਦਲੀ ਕੀਤੀ ਜਾਵੇ। ਈਸ੍ਟ ਇੰਡੀਆ ਕੰਪਨੀ ਦਾ ਸਮਾਂ ਪੂਰਾ ਹੋ ਗਿਆ, ਤੇ ਸ੍ਰੀ ਵਿਕਟੋਰੀਆ

ਹਿੰਦੁਸਤਾਨ ਦੀ ਰਾਣੀ ਬਣੀ ਅਤੇ ਗਵਰਨਰ ਜਨ-ਰਲ ਦਾ ਨਾਉਂ ਬਦਲਕੇ ਵੈਸਰਾਇ ਹੋ ਗਿਆ॥

੨-ਪਹਿਲਾ ਵੈਸਰਾਇ ਲਾਰੂ ਕੈਨਿੰਗ ਸੰ: ੧੯੬੨ ਤੀਕ ਹੁਕਮ ਕਰਦਾ ਰਿਹਾ। ਏਹ ਲਾਰੂ ਭਲਹੌਜ਼ੀ ਦੀ ਨੀਤੀ ਉੱਤੇ ਚਲਦਾ ਰਿਹਾ। ਥਾਉਂ ਥਾਂਈਂ ਸੜਕਾਂ, ਰੇਲਾਂ, ਅਤੇ ਤਾਰਾਂ ਬਣਾਈਆਂ ਅਤੇ ਬਹੁਤ ਸਾਰੇ ਮਦਰੱਸੇ ਤੇ ਹਸਪਤਾਲ ਖੋਲ੍ਹੇ॥

੩-ਰਾਣੀ ਵਿਕਟੋਰੀਆ ਨੇ ਹਰ ਥਾਂ ਹੋਕਾ ਦੁਆ ਦਿੱਤਾ ਕਿ ਸਰਕਾਰ ਅੰਗ੍ਰੇਜ਼ੀ ਦੀ ਨਜ਼ਰ ਵਿੱਚ ਅੰਗ੍ਰੇਜ਼ ਅਤੇ ਹਿੰਦੁਸਤਾਨੀ, ਹਿੰਦੂ ਅਰ ਮੁਸਲਮਾਨ, ਇੱਕੋ ਜਹੇ ਹਨ ਅਤੇ ਸਭਨਾਂ ਨਾਲ ਇੱਕੋ ਜਿਹਾ ਵਰਤਾਉ ਕੀਤਾ ਜਾਵੇਗਾ। ਕਿਸੇ ਦੀ ਜ਼ਾਤ ਅਤੇ ਧਰਮ ਵਿੱਚ ਦਖਲ ਨਹੀਂ ਦਿੱਤਾ ਜਾਵੇਗਾ। ਸਭਨਾਂ ਦੇ ਹੱਕ ਇੱਕੋ ਜਿਹੇ ਹਨ, ਅਮੀਰ ਅਰ ਗਰੀਬ ਸਭ ਲਈ ਇੱਕੋ ਕਨੂਨ ਹੋਵੇਗਾ। ਏਹ ਭੀ ਖੁਲ੍ਹ ਹੋ ਗਈ ਕਿ ਜੇਕਰ ਕਿਸੇ ਰਾਜੇ ਅਥਵਾ ਨਵਾਬ ਦਾ ਆਪਣਾ ਪੁੱਤ੍ਰ ਨਾਂ ਹੋਵੇ ਤਾਂ ਓਹ ਬੇਸ਼ਕ ਕਿਸੇ ਨੂੰ ਮੁਤਬੰਨਾ ਕਰ ਲਵੇ, ਉਸਦੇ ਪਿੱਛੋਂ ਉਹੋ ਉਸਦੀ ਰਿਆਸਤ ਦਾ ਮਾਲਕ ਹੋਵੇਗਾ॥

੪-ਹਿੰਦੁਸਤਾਨ ਦੀ ਪਰਜਾ ਇਸ ਉੱਤਮ ਸੁਭਾਉ ਅਤੇ ਪਵਿੱਤ੍ਰ ਆਸ਼ੇ ਵਾਲੀ ਰਾਣੀ ਪਰ ਜਾਨ ਵਾਰਨ ਨੂੰ ਤਿਆਰ ਸੀ। ਰਾਣੀ ਵਿਕਟੋਰੀਆ

ਭੀ ਪ੍ਰਜਾ ਨੂੰ ਆਪਣੇ ਬੱਚਿਆਂ ਵਾਂਗ ਪਿਆਰ ਕਰਦੀ ਸੀ। ਓਹ ਜਿਸਤਰਾਂ ਇਗਲੈਂਡ ਦੇ ਬਲਵਾਨ ਅਮੀਰਾਂ ਦੀ ਮਲਕਾਂ ਸੀ ਇਸ ਤਰਾਂ ਹਿੰਦੁਸਤਾਨ ਦੇ ਗ੍ਰੀਬ ਮਜੂਰਾਂ ਦੀ ਭੀ ਰਾਣੀ ਸੀ। ਆਪਣੀ ਪ੍ਰਜਾ ਦਾ ਐਡਾ ਧਿਆਨ ਰਖਦੀ ਕਿ ਪਹਿਲਾਂ ਕਿਸੇ ਰਾਜੇ ਅਥਵਾ ਰਾਣੀ ਨੇ ਨਹੀਂ ਰੱਖਿਆ ਸੀ॥

੫–ਲਾਰ੍ਡ ਐਲਗਿਨ ਦੂਜਾ ਵੈਸਰਾਇ ਸੀ। ਸੰ: ੧੯੬੨ ਵਿੱਚ ਹਿੰਦੁਸਤਾਨ ਆਇਆ ਅਤੇ ਸੰ: ੧੯੬੩ ਵਿੱਚ ਚਲਾਣਾ ਕਰ ਗਿਆ। ਇਸੇ ਵਰ੍ਹੇ ਅਫਗ਼ਾਨਸਤਾਨ ਦਾ ਅਮੀਰ ਦੋਸਤ ਮੁਹੰਮਦ ਜੋ ਗ਼ਦਰ ਦੇ ਸਮੇਂ ਅੰਗ੍ਰੇਜ਼ਾਂ ਦਾ ਮਿੱਤ੍ਰ ਰਿਹਾ ਸੀ ਚਲਾਣਾ ਕਰ ਗਿਆ ਅਤੇ ਉਸਦਾ ਪੁਤ੍ਰ ਸ਼ੇਰ ਅਲੀ ਅਮੀਰ ਬਣਿਆਂ। ਸ਼ੇਰ ਅਲੀ ਨੇ ਆਪਣੇ ਵੱਡੇ ਭਰਾ ਅਫਜ਼ਲ ਖ਼ਾਂ ਨੂੰ ਜਹੜਾ ਰਾਜ ਭਾਗ ਦਾ ਹੱਕਦਾਰ ਸੀ ਕੈਦ ਕਰ ਲਿਆ॥

੬–੧੯੬੪ ਵਿੱਚ ਸਰ ਜਾਨ ਲਾਰੈਂਸ ਜ ਗ਼ਦਰ ਦੇ ਦਿਨਾਂ ਵਿੱਚ ਪੰਜਾਬ ਦਾ ਹਾਕਮ ਸੀ ਅਰ ਅਪਣੇ ਚੰਗੇ ਪ੍ਰਬੰਧ ਦੇ ਕਾਰਨ ਬੜਾ ਨੇਕ ਨਾਮ ਸੀ ਅਤੇ ਜੇਹੜਾ ਪਿੱਛੋਂ ਲਾਰ੍ਡ ਲਾਰੈਂਸ ਦੇ ਖਿਤਾਬ ਨਾਲ ਵਡਿਆਇਆ ਗਿਆ, ਵੈਸਰਾਇ ਅਸਥਾਪਨ ਹੋਇਆ। ਇਸਦੇ ਸਮੇਂ ਵਿੱਚ ਭੂਟਾਨ ਨਾਲ ਇਕ ਨਿੱਕਾ ਜਿਹਾ ਜੁੱਧ ਹੋਯਾ।ਭੂਟਾਨ ਇੱਕ ਨਿੱਕਾ ਜਿਹਾ

ਦੇਸ ਨੀਪਾਲ ਦੇ ਪੂਰਬ ਵਿੱਚ ਹੈ। ਲੜਾਈ ਦਾ ਕਾਰਨ ਏਹ ਸੀ ਕਿ ਇਥੋਂ ਦਾ ਹਾਕਮ ਕੁਛ ਹਿੰਦੁਸ-ਤਾਨੀਆਂ ਨੂੰ ਬਰਦੇ ਬਣਾਕੇ ਲੈ ਗਿਆ ਸੀ। ਉਸਨੂੰ ਹਾਰ ਹੋਈ ਅਤੇ ਬਰਦੇ ਛੁਡਾ ਦਿੱਤੇ ਗਏ। ਦੋਸਤ ਮੁਹੰਮਦ ਦੇ ਵੱਡੇ ਪੁੱਤ੍ਰ ਅਫਜ਼ਲ ਖ਼ਾਂ ਨੂੰ ਇਸਦੇ ਪੁੱਤ੍ਰ ਅਬਦੁਲ ਰੈਹਮਾਨ ਨੇ ਕੈਦੋਂ ਕੱਢਕੇ ਅਫਗ਼ਾ-ਨਸਤਾਨ ਦੇ ਤਖਤ ਉੱਤੇ ਬਿਠਾ ਦਿੱਤਾ। ਸ਼ੇਰ ਅਲੀ ਨੱਸ ਗਿਆ, ਪਰ ਥੋੜੇ ਦਿਨਾਂ ਪਿੱਛੋਂ ਅਫਜ਼ਲ ਖ਼ਾਂ ਦੇ ਮਰਨ ਮਗਰੋਂ ਫੇਰ ਕਾਬਲ ਵਿੱਚ ਆ ਗਿਆ ਅਤੇ ਪਹਿਲੇ ਵਾਂਗ ਰਾਜ ਕਰਨ ਲੱਗ ਪਿਆ।

ਸਰ ਜਾਨ ਲਾਰੇਂਸ ਦੇ ਸਮੇਂ ਵਿੱਚ ਦੋ ਵੱਡੇ ਕਾਲ ਪਏ, ਇਕ ਉੜੀਸੇ ਵਿੱਚ ਤੇ ਦੂਜਾ ਪੱਛਮੀ ਹਿੰਦੁਸਤਾਨ ਵਿੱਚ। ਸਰਕਾਰ ਨੇ ਬਹੁਤ ਸਾਰਾ ਰੁਪਯਾ ਕਾਲ ਪੀੜਤ ਲੋਕਾਂ ਦੀ ਸਹੈਤਾ ਲਈ ਖਰਚ ਕੀਤਾ ਅਤੇ ਹਜਾਰਾਂ ਲੋਕਾਂ ਦੀ ਜਾਨ ਬਚਾਈ॥

੭—ਚੌਥਾ ਵੈਸਰਾਇ ਲਾਰ੍ਡ ਮੇਓ ਸੀ। ਏਹ ਸੰ: ੧੮੬੯ ਵਿੱਚ ਆਇਆ ਸੀ। ਹਿੰਦੁਸਤਾਨ ਵਿੱਚ ਆਏ ਨੂੰ ਤਿੰਨ ਹੀ ਵਰ੍ਹੇ ਹੋਏ ਸਨ ਕਿ ਅੰਡੇਮਾਨ ਟਾਪੂ ਨੂੰ ਵੇਖਣ ਲਈ ਗਿਆ ਜਿਥੇ ਇਕ ਮੁਸਲਮਾਨ ਕੈਦੀ ਨੇ ਉਸਨੂੰ ਮਾਰ ਸੁਟਿਆ। ਇਸਨੇ ਵੱਡੇ ਵੱਡੇ ਮਕਾਨ ਬਣਾਏ ਅਤੇ ਮੈਹਕਮਾਂ ਖੇਤੀ ਬਾੜੀ ਅਸਥਾਪਨ ਕੀਤਾ। ਇਸ ਮੈਹਕਮੇ ਦੇ ਅਫ਼ਸਰ ਇਨ੍ਹਾਂ ਗੱਲਾਂ ਦੀ ਖੋਜ ਕਰਦੇ ਰਹਿੰਦੇ ਹਨ

ਕਿ ਹੋਰ ਦੇਸਾਂ ਦੇ ਕ੍ਰਿਸਾਨ ਕਿਸਤਰਾਂ ਕੰਮ ਕਰਦੇ ਹਨ ਅਤੇ ਕੀ ਕੀ ਪੈਦਾ ਕਰਦੇ ਹਨ, ਕਿਸ ਪ੍ਰਕਾਰ ਦੇ ਹਲ ਵਰਤਦੇ ਹਨ, ਆਪਣੇ ਬਾਗਾਂ ਵਿੱਚ ਕੀ ਕੀ ਫੁੱਲ ਅਤੇ ਮੇਵੇ ਲਗਾਉਂਦੇ ਹਨ, ਕੇਹੜਾ ਮੱਲ੍ਹੜ ਵਰਤਦੇ ਹਨ ਤੇ ਕਿਵੇਂ ਭੋਂ ਨੂੰ ਵਾਹੁੰਦੇ ਹਨ। ਅੰਗ੍ਰੇਜ਼ਾਂ ਲਈ ਇਹੋ ਜਿਹੀ ਖੋਜ ਸੌਖੀ ਹੈ, ਕਿਉਂਕਿ ਓਹ ਦੁਨੀਆਂ ਦੇ ਸਾਰੇ ਦੇਸਾਂ ਵਿੱਚ ਫਿਰਦੇ ਹਨ ਅਤੇ ਓਥੋਂ ਦਾ ਹਾਲ ਪਤਾ ਕਰਦੇ ਹਨ। ਜਦ ਮੈਹਕਮਾਂ ਖੇਤੀ ਬਾੜੀ ਦੇ ਅਫਸਰ ਏਹ ਗੱਲਾਂ ਪਤਾ ਕਰ ਲੈਂਦੇ ਹਨ ਤਾਂ ਸਿਆਣੇ ੨ ਕ੍ਰਿਸਾਣਾਂ ਨੂੰ ਭੀ ਖਬਰ ਕਰ ਦਿੰਦੇ ਹਨ ਅਤੇ ਇਨ੍ਹਾਂ ਨੂੰ ਖੇਤੀ ਸੰਬੰਧੀ ਢੰਗੀਆਂ ਅਤੇ ਲਾਭਦਾਇਕ ਗੱਲਾਂ ਦੱਸਦੇ ਹਨ॥

੯--ਪੰਜਵਾਂ ਵੈਸਰਾਇ ਲਾਰੂ ਨਾਰਥ ਬ੍ਰੁਕ ਸੀ। ਇਸਦੇ ਸਮੇਂ ਵਿੱਚ ਬੰਗਾਲੇ ਵਿੱਚ ਵੱਡੇ ਜ਼ੋਰੇ ਕਾਲ ਦੀਆਂ ਨਿਸ਼ਾਨੀਆਂ ਦਿੱਸਣ ਲੱਗੀਆਂ, ਪਰ ਉਸਨੇ ਸਿਆਣਪ ਨਾਲ ਕਾਲ ਨੂੰ ਨਾਂ ਪੈਣ ਦਿੱਤਾ, ਅਰਥਾਤ ਜਿਨ੍ਹਾਂ ਕ੍ਰਿਸਾਣਾਂ ਦੀਆਂ ਫਸਲਾਂ ਮਾਰੀਆਂ ਗਈਆਂ ਸਨ ਉਨ੍ਹਾਂ ਲਈ ਕੰਮ ਪੈਦਾ ਕਰ ਦਿੱਤਾ, ਤਨਖਾਹਾਂ ਅਤੇ ਮਜੂਰੀਆਂ ਬੰਨ੍ਹ ਦਿਤੀਆਂ ਅਤੇ ਖਾਣ ਨੂੰ ਦੇਣਾ ਸ਼ੁਰੂ ਕਰ ਦਿੱਤਾ। ਇਸ ਢੰਗ ਨਾਲ ਉਨ੍ਹਾਂ ਦੀਆਂ ਜਾਨਾਂ ਬਚ ਗਈਆਂ। ਰਾਣੀ ਵਿਕਟੋਰੀਆ ਦੇ ਵੱਡੇ ਪੁੱਤ੍ਰ ਜੋ ਉਸ ਵੇਲੇ ਪ੍ਰਿੰਸ ਔਫ ਵੇਲਜ਼ ਸਨ ਅਤੇ ਪਿੱਛੋਂ ਐਡਵਰ੍ਡ

ਸਪਤਮ ਦੇ ਨਾਉਂ ਤੇ ਸ਼ਹਿਨਸ਼ਾਹ ਬਣੇ ਸੰ: ੧੯੧੧ ਵਿੱਚ ਹਿੰਦੁਸਤਾਨ ਦੀ ਸੈਰ ਲਈ ਆਏ । ਹਿੰਦੁਸ-ਤਾਨ ਦੇ ਰਾਜੇ ਮਹਾਰਾਜੇ ਅਤੇ ਨਵਾਬ ਆਪ ਦੀ ਮੁਲਾਕਾਤ ਨਾਲ ਵਡਿਆਏ ਗਏ ਅਰ ਸਾਰੇ ਦੇਸ ਵਿੱਚ ਖੁਸ਼ੀ ਅਤੇ ਪ੍ਰਸੰਨਤਾ ਦੇ ਡੰਕੇ ਵੱਜੇ॥

—:o:—

# ੮੮-ਹਿੰਦ ਦੀ ਦਸ਼ਾ ਮਹਾਰਾਣੀ ਵਿਕ-ਟੋਰੀਆ ਅਤੇ ਉਨ੍ਹਾਂ ਤੋਂ ਪਿਛਲੇਰਿਆਂ ਬਾਦਸ਼ਾਹਾਂ ਦੀ ਛਤ੍ਰ ਛਾਇਆ ਹੇਠ [ਅੰਤਲੇ ਛੇ ਵੈਸਰਾਇ]

[ਸੰ: ੧੮੭੭ ਤੋਂ ੧੯੦੧ ਈ: ਤੀਕ]

੧-ਛੇਵੇਂ ਵੈਸਰਾਇ ਲਾਰਡ ਲਿਟਨ ਨੇ ਸੰ: ੧੮੭੭ ਵਿੱਚ ਦਿੱਲੀ ਵਿਖੇ ਇੱਕ ਬੜਾ ਭਾਰਾ ਦਰਬਾਰ ਕੀਤਾ, ਅਤੇ ਇਸ ਦਰਬਾਰ ਵਿੱਚ ਇੰਗਲੈਂਡ ਦੀ "ਰਾਣੀ" ਦੇ ਹਿੰਦੁਸਤਾਨ ਦੀ "ਮਹਾਰਾਣੀ" ਹੋਣ ਦਾ ਹੋਕਾ ਦਿੱਤਾ ਗਿਆ। ਏਹ ਪਹਿਲਾ ਸਮਾਂ ਸੀ ਜਦ ਹਿੰਦੁਸਤਾਨ ਦੇ ਰਾਜੇ, ਨਵਾਬ ਅਤੇ ਰਈਸ ਅਪਣੇ ਪੁਰਾਣੇ ਝਗੜਿਆਂ ਨੂੰ ਛੱਡਕੇ ਸ੍ਰੀ ਮਹਾਰਾਣੀ ਜੀ ਦੀ ਅੰਗਪਾਲ ਪਰਜਾ ਬਣਕੇ ਜਲਸੇ ਵਿੱਚ ਇਕੱਤ੍ਰ ਹੋਏ॥

੨-ਇਸ ਦੇ ਥੋੜੇ ਹੀ ਚਿਰ ਪਿੱਛੋਂ ਦੱਖਣੀ

ਹਿੰਦੁਸਤਾਨ ਅਤੇ ਦੱਖਣ ਦੇਸ ਵਿੱਚ ਬੜਾ ਭਾਰਾ ਕਾਲ ਪਿਆ। ਉਤੋੜੁੱਤੀ ਦੋ ਵਰ੍ਹੇ ਮੀਂਹ ਵੇਲੇ ਸਿਰ ਨਾਂ ਪਿਆ ਤੇ ਪੰਜਾਹ ਲੱਖ ਆਦਮੀ ਕਾਲ ਕ੍ਰਾਲ ਦੀ ਭੇਟਾ ਹੋ ਗਏ। ਜੋ ਕੁਝ ਬਨ ਸਰ ਆਇਆ ਗਵਰਨਮਿੰਟ ਨੇ ਕਾਲ ਪੀੜਤ ਲੋਕਾਂ ਦੇ ਦੁਖ ਦੂਰ ਕਰਨ ਲਈ ਕੀਤਾ। ਅਨਾਜ ਦੇ ਢੇਰਾਂ ਦੇ ਢੇਰ ਦੂਜੇ ਦੇਸਾਂ ਤੋਂ ਰੇਲ ਅਤੇ ਜਹਾਜ਼ਾਂ ਵਿੱਚ ਲੱਦਕੇ ਉਨ੍ਹਾਂ ਇਲਾਕਿਆਂ ਵਿੱਚ ਪੁਚਾਇ ਦਏ ਜਿੱਥੇ ਕਾਲ ਪਿਆ ਹੋਇਆ ਸੀ। ੧੦ ਕ੍ਰੋੜ ਤੋਂ ਵੱਧ ਰੁਪੱਯਾ ਗਰੀਬਾਂ ਦੀ ਸਹਾਇਤਾ ਲਈ ਖਰਚ ਕੀਤਾ ਗਿਆ ਅਤੇ ਲੱਖਾਂ ਦੀਆਂ ਜਾਨਾਂ ਬਚ ਗਈਆਂ। ਇਸ ਕਾਲ ਦੇ ਪਿੱਛੋਂ ਰੇਲਾਂ ਦੇ ਵਧਾਨ ਵਿੱਚ ਵਧੀਕ ਜਤਨ ਕੀਤਾ ਗਿਆ, ਤਾਂ ਜੋ ਫੇਰ ਜੇ ਕਿਤੇ ਕਾਲ ਪਵੇ ਤਾਂ ਝੱਟ ਅਨਾਜ ਪੁਚਾਇਆ ਜਾਵੇ॥

੩–ਇਸ ਸਮੇਂ ਵਿੱਚ ਹੀ ਸ਼ੇਰ ਅਲੀ ਨੇ ਇੱਕ ਰੂਸੀ ਅਫ਼ਸਰ ਦੀ ਕਾਬਲ ਵਿੱਚ ਸ੍ਵਾਗਤ ਕੀਤੀ ਅਤੇ ਵੈਸਰਾਇ ਦੇ ਇੱਕ ਅਫ਼ਸਰ ਨੂੰ ਜੋ ਮਿੱਤ੍ਰਚਾਰੀ ਦੇ ਸੰਬੰਧ ਵਿੱਚ ਗਿਆ ਸੀ ਆਉਣ ਦੀ ਆਗਿਆ ਨਾਂ ਦਿੱਤੀ। ਇਸਦਾ ਏਹ ਤਾਤਪਰਜ ਸੀ ਕਿ ਜੇਕਰ ਰੂਸੀ ਹਿੰਦੁਸਤਾਨ ਉੱਤੇ ਧਾਵਾ ਕਰਨਗੇ ਤਾਂ ਮੈਂ ਉਨ੍ਹਾਂ ਦੀ ਸਹਾਇਤਾ ਕਰਾਂਗਾ, ਅੰਗ੍ਰੇਜ਼ ਮਿੱਤ੍ਰਤਾਈ ਦੀ ਆਸ ਨਾਂ ਰੱਖਣ। ਇਸ ਕਾਰਨ ਸ਼ੇਰ ਅਲੀ ਨਾਲ ਲੜਾਈ ਸ਼ੁਰੂ ਹੋ ਗਈ। ਅੰਗ੍ਰੇਜ਼ੀ

ਫੌਜਾਂ ਨੇ ਅਫਗਾਨਸਤਾਨ ਉੱਤੇ ਧਾਵਾ ਬੋਲਿਆ, ਸ਼ੇਰ ਅਲੀ ਨੱਸ ਗਿਆ ਤੇ ਉਸਦੇ ਪੁਤ੍ਰ ਯਕੂਬ ਖਾਂ ਨੇ, ਜਿਸਨੂੰ ਕਾਬਲ ਦੇ ਤਖਤ ਉੱਤੇ ਬਿਠਾਇਆ ਗਿਆ, ਅੰਗ੍ਰੇਜ਼ਾਂ ਨਾਲ ਸੁਲਹ ਕਰ ਲਈ।ਪਰ ਜਦ ਸਰ ਲੂਇਸ ਕਵੈਗਨਰੀ ਅੰਗ੍ਰੇਜ਼ੀ ਵਕੀਲ ਉਸਨੂੰ ਮਿਲਣ ਆਇਆ ਤਾਂ ਅਫ਼ਗ਼ਾਨ ਸਿਪਾਹੀਆਂ ਨੇ ਫਸਾਦ ਕਰਕੇ ਵਕੀਲ ਨੂੰ ਅਤੇ ਉਸਦੀ ਅਰ-ਦਲ ਦੇ ਸਾਰਿਆਂ ਸਿਪਾਹੀਆਂ ਨੂੰ ਮਾਰ ਦਿੱਤਾ। ਯਕੂਬ ਖਾਂ ਕਾਬਲ ਦੇ ਤਖ਼ਤ ਤੋਂ ਉਤਾਰ ਕੇ ਹਿੰਦੁਸਤਾਨ ਭੇਜ ਦਿੱਤਾ ਗਿਆ।

੪–ਸੱਤਵੇਂ ਵੈਸਰਾਇ ਲਾਰਡ ਰਿਪਨ ਨੇ ਦੂਜੇ ਕਾਬਲ ਜੁੱਧ ਨੂੰ ਮੁਕਾ ਦਿੱਤਾ। ਯਕੂਬ ਖਾਂ ਦੇ ਛੋਟੇ ਭਰਾ ਅਯੂਬ ਖਾਂ ਨੇ ਕਾਬਲ ਦੇ ਤਖ਼ਤ ਉੱਤੇ ਬੈਠਣ ਦਾ ਜਤਨ ਕੀਤਾ, ਪਰ ਲਾਰਡ ਰਾਬਰਟਸ ਕਾਬਲ ਤੋਂ ਕੂਚ ਕਰਕੇ ਕੰਧਾਰ ਅੱਪੜਿਆ ਅਤੇ ਅਯੂਬ ਖਾਂ ਨੂੰ ਭਜਾ ਦਿੱਤਾ। ਅਫਜ਼ਲ ਖਾਂ ਦਾ ਸਭ ਤੋਂ ਵੱਡਾ ਪੁੱਤ੍ਰ ਅਬਦੁਲ ਰੈਹਮਾਨ ਤਖ਼ਤ ਦਾ ਹੱਕਦਾਰ ਸੀ, ਓਹ ਅੰਗ੍ਰੇਜ਼ਾਂ ਦਾ ਮਿੱਤ੍ਰ ਹੋਣ ਕਰਕੇ ਅਫਗ਼ਾਨਸਤਾਨ ਦਾ ਅਮੀਰ ਥਾਪਿਆ ਗਿਆ। ਉਸਨੇ ਧੀਰਜ ਅਤੇ ਸਿਆਣਪ ਨਾਲ ਹਕੂਮਤ ਕੀਤੀ। ਸੰ: ੧੯੦੨ ਵਿਚ ਅਬਦੁਲ ਰੈਹਮਾਨ ਨੇ ਚਲਾਣਾ ਕੀਤਾ ਅਤੇ ਉਸਦਾ ਪੁੱਤ੍ਰ ਹਬੀਬੁੱਲਾ ਖਾਂ ਅਮੀਰ ਕਾਬਲ ਬਣਿਆ।

੫–ਲਾਰੁ ਰਿਪਨ ਹਿੰਦੁਸਤਾਨੀਆਂ ਉੱਤੇ ਵਡੀ ਕ੍ਰਿਪਾ ਕਰਦੇ ਸਨ ਅਤੇ ਓਹ ਵੀ ਇਨ੍ਹਾਂ ਉੱਤੇ ਜਾਨ ਵਾਰਦੇ ਸਨ। ਲਾ. ਰਿਪਨ ਨੇ ਅਜਿਹੇ ਕਨੂੰਨ ਬਣਾਏ ਜਿਨ੍ਹਾਂ ਅਨੁਸਾਰ ਵੱਡੇ ਵੱਡੇ ਸ਼ਹਿਰਾਂ ਦੇ ਕੰਮਾਂ ਨੂੰ ਪੂਰਾ ਕਰਨ ਲਈ ਓਨ੍ਹਾਂ ਸ਼ਹਿਰਾਂ ਦੇ ਲੋਕ ਅਪਣੇ ਵਿੱਚੋਂ ਹੀ ਕੁਛ ਆਦਮੀ ਚੁਣ ਲੈਂਦੇ ਹਨ, ਮਾਨੋਂ ਇਕ ਢੰਗ ਨਾਲ ਵੱਡੇ ੨ ਸ਼ੈਹਰਾਂ ਦੇ ਲੋਕ ਆਪੇ ਹਕੂਮਤ ਕਰਦੇ ਹਨ। ਲਾਰੁ ਰਿਪਨ ਨੇ ਪ੍ਰਾਈਵੇਟ ਸਕੂਲਾਂ ਨੂੰ ਸਹੈਤਾ ਦੇਣ ਦਾ ਨਿਯਮ ਜਾਰੀ ਕੀਤਾ, ਅਰਥਾਤ ਉਨ੍ਹਾਂ ਦੇ ਖਰਚ ਦਾ ਕੁਝ ਹਿੱਸਾ ਸਰਕਾਰ ਨੇ ਦੇਣਾ ਪ੍ਰਵਾਨ ਕੀਤਾ। ਇਸਦਾ ਸਿੱਟਾ ਇਹ ਨਿਕਲਿਆ ਕਿ ਹਰ ਥਾਂ ਮਦਰੱਸ ਖੁੱਲ੍ਹ ਗਏ। ਲਾਰਡ ਰਿਪਨ ਨੇ ਵਿਸਾਉਰੀ ਵਸਤਾਂ ਉੱਤੋਂ ਮਸੂਲ ਹਟਾ ਦਿੱਤੇ, ਜਿਸ ਕਰਕੇ ਬਾਹਰੋਂ ਆਈਆਂ ਵਸਤਾਂ ਸਸਤੀਆਂ ਵਿਕਣ ਲੱਗ ਪਈਆਂ ਅਤੇ ਬਪਾਰ ਵਿੱਚ ਬਹੁਤ ਵਾਧਾ ਹੋਇਆ॥

੬–ਅੱਠਵੇਂ ਵੈਸਰਾਇ ਲਾਰੁ ਡੱਫ਼ਰਨ ਦੇ ਹਿੰਦੁਸਤਾਨ ਵਿਚ ਆਉਣ ਤੋਂ ਥੋੜਾ ਹੀ ਚਿਰ ਮਗਰੋਂ ਬਰਮਾ ਦ ਬਾਦਸ਼ਾਹ ਥੀਬਾ ਨੇ, ਜਿਸਦਾ ਰਾਜ ਪ੍ਰਬੰਧ ਬਹੁਤ ਭੈੜਾ ਸੀ, ਅੰਗ੍ਰੇਜ਼ਾਂ ਨਾਲ ਜੱਧ ਛੇੜ ਦਿੱਤਾ। ਇਸਦੇ ਟਾਕਰੇ ਲਈ ਇਕ ਨਿੱਕੀ ਜਿਹੀ ਫੌਜ ਘੱਲੀ ਗਈ। ਥੀਬਾ ਨੱਸ ਗਿਆ ਅਰ ਸੰ: ੧੮੮੬ ਵਿਚ ਉਤਲਾ ਬਰਮਾ ਅੰਗ੍ਰੇਜ਼ੀ ਰਾਜ ਵਿਚ



ਲਾਰਡ ਕਰਜ਼ਨ



ਲਾਰਡ ਡਫਰਨ



ਲਾਰਡ ਹਾਰਡਿੰਗ



ਲਾਰਡ ਮਿੰਟੋ

ਸ਼ਾਮਲ ਕੀਤਾ ਗਿਆ। ਥੀਬਾ ਪਿਨਸ਼ਨ ਦੇਕੇ ਹਿੰਦੁਸਤਾਨ ਵਿਚ ਭੇਜਿਆ ਗਿਆ। ਬਰਮਾ ਦੇ ਕਈ ਇਕ ਡਾਕੂਆਂ ਨੂੰ ਸਜਾ ਦਿੱਤੀ ਗਈ ਅਤ ਉਤਲੇ ਬਰਮੇ ਦਾ ਪ੍ਰਬੰਧ ਓਹੋ ਜਿਹਾ ਚੰਗਾ ਹੋ ਗਿਆ ਜਿਹਾ ਹੇਠਲੇ ਬਰਮੇ ਅਥਵਾ ਹੋਰ ਅੰਗ੍ਰੇਜ਼ੀ ਇਲਾਕਿਆਂ ਦਾ ਸੀ। ਲਾਰੂ ਡੱਫ਼ਰਨ ਨੇ ਅਫ਼ਗ਼ਾ-ਨਸਤਾਨ ਦੀ ਹੱਦ ਦਾ ਫੈਸਲਾ ਕਰਨ ਲਈਅੰਗ੍ਰੇਜ਼ਾਂ ਅਤੇ ਰੂਸੀਆਂ ਦਾ ਇਕ ਕਮੀਸ਼ਨ ਨੀਯਤ ਕੀਤਾ ਜਿਸਨੇ ਅਫ਼ਗ਼ਾਨਸਤਾਨਦੀ ਹੱਦ ਪੱਕੀਕਰ ਦਿੱਤੀ॥

੭—ਲੇਡੀ ਡੱਫ਼ਰਨ ਦੇ ਜਤਨ ਨਾਲ ਵਲੈਤੋਂ ਡਾਕਟਰ ਮੇਮਾਂ ਬੁਲਾਈਆਂ ਗਈਆਂ ਕਿ ਓਹ ਹਿੰਦਸਤਾਨ ਦੀਆਂ ਤੀਂਵੀਂਆਂ ਦਾ ਦਵਾ ਦਾਰ ਕਰਿਆ ਕਰਨ। ਇਸ ਕੰਮ ਲਈ ਹਿੰਦੁਸਤਾਨ ਅਤੇ ਇੰਗਲੈਂਡ ਵਿਚ ਬਹੁਤ ਸਾਰਾ ਚੰਦਾ ਹੋਇਆ ਅਤੇ ਪੱਕਾ 'ਲੇਡੀ ਡੱਫ਼ਰਨ ਫੰਡ' ਕੈਮ ਕੀਤਾ ਗਿਆ।

੯—ਇਸ ਤੋਂ ਮਗਰੋਂ ਸੰ: ੧੮੮੮ ਵਿੱਚ ਲਾਰੂ ਲੈਨਜ਼ ਡਊਨ ਹਿੰਦੁਸਤਾਨ ਦੇ ਵੈਸਰਾਇ ਹੋਕੇ ਆਇਆ। ਇੱਕ ਨਿੱਕੀ ਜਿਹੀ ਮਨੀਪੁਰ ਦੀ ਰਿਆਸਤ ਵਿੱਚ ਲੋਕ ਆਕੀ ਹੋਗਏ ਅਤੇ ਆਸਾਮ ਦੇ ਚੀਫ ਕਮਿਸ਼-ਨਰ ਅਤੇ ਚਾਰ ਹੋਰ ਅੰਗ੍ਰੇਜ਼ੀ ਅਫਸਰਾਂ ਨੂੰ ਵੱਢ ਸੁਟਿਆ। ਕਲਕੱਤੇ ਤੋਂ ਇਨ੍ਹਾਂ ਨੂੰ ਸਜਾ ਦੇਣ ਲਈ ਫੌਜ ਘੱਲੀ ਗਈ, ਜਿਸ ਨੂੰ ਰਾਜਧਾਨੀ ਮਾਰ ਲੈਣ ਅਤੇ ਦੇਸ ਨੂੰ ਸਰ ਕਰਨ ਵਿਚ ਕੁਝ, ਵੀ ਔਖ ਨਾਂ

ਹੋਇਆ। ਰਾਜੇ ਨੂੰ ਗੱਦੀ ਤੋਂ ਉਤਾਰਕੇ ਕਾਲੇ ਪਾਣੀ ਘੱਲਿਆ ਗਿਆ ਅਤੇ ਜਿਨ੍ਹਾਂ ਅਫਸਰਾਂ ਨੇ ਧ੍ਰੋਹ ਕਮਾਇਆ ਸੀ ਓਨ੍ਹਾਂ ਨੂੰ ਫਾਹੇ ਦਿੱਤਾ ਗਿਆ। ਉੱਤ੍ਰ-ਪੱਛਮੀ ਸ੍ਰਹਦ ਵਲ ਵਧੀਕ ਧਿਆਨ ਦਿੱਤਾ ਗਿਆ ਅਤੇ ਕੌਂਸਲਾਂ ਵਿਚ ਵੀ ਕੁਝ ਸੁਧਾਰ ਕੀਤਾ ਗਿਆ॥

੯-ਲਾ, ਐਲਗਿਨ ਦੂਜਾ ਸੰ: ੧੮੯੪ ਵਿਚ ਵੈਸਰਾਇ ਨੀਯਤ ਹੋਕੇ ਆਇਆ। ਉੱਤ੍ਰ-ਪੱਛਮੀ ਸ੍ਰਹੱਦ ਤੋਂ ਪਾਰ ਚਿਤ੍ਰਾਲ ਵਿਚ ਫਸਾਦ ਖੜਾ ਹੋ ਗਿਆ। ਇਸ ਦੇਸ ਨੂੰ ਲੈਣ ਲਈ ਬੜਾ ਖਰਚ ਕਰਕੇ ਫੌਜ ਘੱਲੀ ਗਈ। ਪਲੇਗ ਨੇ ਆ ਦਰਸ਼ਨ ਦਿੱਤੇ ਅਤੇ ਬੰਬਈ ਤੋਂ ਤੁਰਕੇ ਸਾਰੇ ਹਿੰਦੁਸਤਾਨ ਵਿਚ ਪਸਰ ਗਈ। ਮਹਾਮਾਰੀ ਦੇ ਨਾਲ ਹੀ ਬੜਾ ਭਾਰਾ ਕਾਲ ਪੈ ਗਿਆ। ਉੱਤ੍ਰ-ਪੂਰਬੀ ਹਿੰਦੁਸਤਾਨ ਵਿਚ ਭੁਚਾਲ ਆਉਣ ਨੇ ਹੋਰ ਭੀ ਬਿਪਤਾ ਵਧਾ ਦਿੱਤੀ।ਇਸ ਬਿਪਤਾ ਤੇ ਇਕ ਹੋਰ ਬਿਪਤਾ ਪੈਗਈ, ਭਾਵ ਉੱਤ੍ਰ-ਪੱਛਮੀ ਸ੍ਰਹੱਦ ਦੀਆਂ ਪਹਾੜੀ ਕੌਮਾਂ ਨੇ ਦੁਖ ਦੇਣਾ ਆਰੰਭ ਕਰ ਦਿੱਤਾ। ਏਹ ਆਪਣੇ ਪਹਾੜੀ ਘਰਾਂ ਵਿਚੋਂ ਨਿਕਲਕੇ ਮਦਾਨਾਂ ਦੇ ਵਸਨੀਕਾਂ ਨੂੰ ਲੁੱਟ ਮਾਰ ਜਾਂਦੇ ਸਨ। ਅੰਤ ਤੰਗ ਆਕੇ ਇਨ੍ਹਾਂ ਨੂੰ ਤਾੜਨਾ ਦੇਣ ਲਈ ਧਾਵੇ ਦੀ ਤਿਆਰੀ ਕੀਤੀ ਗਈ ਅਤੇ ਜਰਨੈਲ ਲਾਕਹਾਰ੍ਟ ਦੇ ਅਧੀਨ ਇਕ ਫ਼ੌਜ ਘੱਲੀ ਗਈ। ਇਸ ਧਾਵੇ ਵਿਚ ਜਿਸਨੂੰ



ਹਿੰਦੁਸਤਾਨ
ਲਾਰਡ ਕਰਜ਼ਨ ਦੇ ਸਮੇ
ਅਫਗਾਨਿਸਤਾਨ
ਕਸ਼ਮੀਰ
ਬ੍ਰਿਟਿਸ਼ ਬਲੋਚਿਸਤਾਨ
ਪੰਜਾਬ
ਬਲੋਚਸਤਾਨ
ਰਾਜਪੂਤਾਨਾ
ਤਿਬਤ
ਨੇਪਾਲ
ਚੀਨ
ਸਿੰਧ
ਪੂਰਬੀ ਬੰਗਾਲ ਤੇ ਆਸਾਮ
ਬਰਮਾ
ਮੱਧ ਹਿੰਦ
ਬੰਬਈ
ਨਿਜ਼ਾਮ ਦਾ ਰਾਜ
ਅਨਾਮ
ਗੋਆ
ਸਿਆਮ
ਮੈਸੂਰ
ਮਦਰਾਸ
ਪਾਂਡੀਚਰੀ
ਸਿਲੋਨ
(ਲੰਕਾ)

ਤੀਰਾਹ ਦਾ ਧਾਵਾ ਆਖਦੇ ਹਨ, ਬਹੁਤ ਰੁਪੱਯਾ ਖਰਚ ਹੋਇਆ ਅਤੇ ਕਈ ਆਦਮੀ ਮਾਰੇ ਗਏ। ਏਹ ਵੈਸਰਾਇ ਸੰ: ੧੮੯੯ ਵਿੱਚ ਵਿਦਾ ਹੋ ਗਿਆ।

੧੦-ਸੰਨ ੧੮੯੯ ਵਿਚ ਲਾਰਡ ਕਰਜ਼ਨ ਹਿੰਦੁਸਤਾਨ ਦੇ ਵੈਸਰਾਇ ਬਣਕੇ ਆਏ ਅਰ ਸੱਤ ਵਰ੍ਹੇ ਅਰਥਾਤ ਸੰ: ੧੮੯੯ ਤੋਂ ਸੰ: ੧੯੦੫ ਤੀਕ ਹਿੰਦੁਸਤਾਨ ਦੇ ਵੈਸਰਾਇ ਰਹੇ। ਆਉਂਦਿਆਂ ਹੀ ਆਪ ਨੇ ਹਰ ਮੈਹਕਮੇ ਦਾ ਸੁਧਾਰ ਸ਼ੁਰੂ ਕਰ ਦਿੱਤਾ। ਬਹੁਤ ਰੁਪਯਾ ਖਰਚ ਕਰਕੇ ਅਜਿਹੇ ਢੰਗ ਕੱਢੇ ਜਿਨ੍ਹਾਂ ਨਾਲ ਸਰਕਾਰੀ ਅਫਸਰ ਅਗੇ ਲਈ ਹਿੰਦ ਵਾਸੀਆਂ ਨੂੰ ਕਾਲ ਅਤੇ ਪਲੇਗ ਤੋਂ ਜਿੱਥੋਂ ਤਕ ਮਨੁੱਖ ਕਰ ਸਕਦਾ ਹੈ ਬਚਾ ਸਕਣ। ਸੈਂਕੜੇ ਮੀਲ ਲੰਮੀਆਂ ਨਵੀਆਂ ਨੈਹਰਾਂ ਕਢਾਈਆਂ, ਵੱਡ ਵੱਡੇ ਜ਼ਮੀਨ ਦੇ ਟੁਕੜੇ ਜੇਹੜੇ ਐਵੇਂ ਪਏ ਸਨ ਵਾਹੀ ਜੋਗ ਹੋ ਗਏ। ਪਾਣੀ ਦੇ ਘਾਟੇ ਨੂੰ ਦੂਰ ਕਰਨ ਲਈ ਬਹੁਤ ਸਾਰੇ ਖੂਹ ਅਤੇ ਤਲਾ ਪੁਟਾਏ। ਦੇਸ ਦੇ ਕਈ ਹਿੱਸਜਾਂ ਵਿਚ ਰੇਲ ਬਨਾਈ, ਵਿੱਦਜਾ ਉੱਤੇ, ਵਿਸ਼ੇਸ਼ ਕਰਕੇ ਗ੍ਰੀਬਾਂ ਲਈ ਮੁਢਲੀ ਵਿੱਦਜਾ ਉੱਤੇ, ਅੱਗੇ ਨਾਲੋਂ ਵਧੇਰਾ ਰੁਪਯਾ ਖ਼ਰਚ ਕੀਤਾ। ਪੁਲੀਸ ਦੇ ਮੈਹਕਮੇ ਦੀਆਂ ਤਨਖਾਹਾਂ ਵਿਚ ਵਾਧਾ ਕੀਤਾ ਅਤੇ ਵੱਡੇ ੨ ਲਾਇਕ ਆਦਮੀ ਪੁਲੀਸ ਵਿਚ ਭਰਤੀ ਕੀਤੇ। ਫੌਜ ਦੇ ਸੁਧਾਰ ਦੀਆਂ ਕਈ ਤਜਵੀਜ਼ਾਂ ਕੀਤੀਆਂ ਗਈਆਂ। ੨੦ ਵਰ੍ਹੇ ਤੋਂ ਮਸੂਲ

ਬ੍ਰਾਬਰ ਜਿਉਂ ਦੇ ਤਿਉਂ ਤੁਰੇ ਆਉਂਦੇ ਸਨ ਜੋ
ਲਾਰਡ ਕਰਜ਼ਨ ਨੇ ਘਟਾਏ। ਲੂਣ ਦੇ ਮਸੂਲ ਵਿੱਚ
ਜਿਸ ਲਈ ਗ੍ਰੀਬ ਧੰਨਵਾਦੀ ਹਨ ਘਾਟਾ ਕੀਤਾ
ਗਿਆ। ਆਪ ਨੇ ਡਾਕ ਅਤੇ ਤਾਰ ਦਾ ਮਸੂਲ ਭੀ
ਘਟਾ ਦਿੱਤਾ। ਏਹ ਸੁਧਾਰ ਇਸ ਕਰਕੇ ਹੋਇਆ
ਕਿ ਆਪ ਦੇ ਸਮੇਂ ਵਿੱਚ ਇੱਕ ਨਿੱਕੀ ਜਿਹੀ ਲੜਾਈ
ਤੋਂ ਬਿਨਾਂ ਅਮਨ ਚੈਨ ਰਿਹਾ। ਬਪਾਰ ਵਿੱਚ ਵਡੀ
ਉੱਨਤੀ ਹੋਈ ਜਿਸਦੇ ਕਾਰਨ ਸਰਕਾਰੀ ਆਮਦਨ
ਵਿਚ ਵੀ ਵਾਧਾ ਹੋਇਆ॥

੧੧-ਹਿੰਦੁਸਤਾਨ ਨੂੰ ਸੂਹੱਦੀ ਕੌਮਾਂ ਦੇ ਹੱਲਿਆਂ
ਤੋਂ ਬਚਾਣ ਲਈ ਲਾਰ ਕਰਜ਼ਨ ਨੇ ਲੜਾਈ ਦੀ
ਥਾਂ ਇਨ੍ਹਾਂ ਲੋਕਾਂ ਨਾਲ ਮਿੱਤ੍ਰਤਾਈ ਪੈਦਾ ਕੀਤੀ
ਅਤੇ ਉਨ੍ਹਾਂ ਨੂੰ ਸਰਕਾਰੀ ਫੌਜ ਵਿਚ ਭਰਤੀ
ਕਰਕੇ ਉਨ੍ਹਾਂ ਦੇ ਆਪਣੇ ਦੇਸ ਦੀ ਰਾਖੀ ਲਈ
ਨੀਯਤ ਕਰ ਦਿੱਤਾ। ਤਿੱਬਤ ਦੇ ਹਾਕਮਾਂ ਨੇ ਉਨ੍ਹਾਂ
ਕੌਲ ਕਰਾਰਾਂ ਨੂੰ ਤੋੜ ਦਿੱਤਾ ਜੇਹੜੇ ਉਨ੍ਹਾਂ ਸ੍ਰਕਾਰ
ਅੰਗ੍ਰੇਜ਼ੀ ਨਾਲ ਕੀਤੇ ਸਨ ਅਤੇ ਰੂਸੀ ਅਫਸਰਾਂ ਨੂੰ
ਜੋ ਅੰਗ੍ਰੇਜ਼ਾਂ ਦੇ ਵੈਰੀ ਸਨ ਆਪਣੇ ਦੇਸ ਵਿੱਚ
ਬੁਲਾਇਆ ਅਰ ਹਿੰਦੁਸਤਾਨ ਦੇ ਵਸਨੀਕਾਂ ਨੂੰ
ਬਪਾਰ ਲਈ ਜਾਣੋਂ ਭੀ ਬੰਦ ਕਰ ਦਿੱਤਾ। ਲਾਰ੍ਹ
ਕਰਜ਼ਨ ਨੇ ਉਨ੍ਹਾਂ ਨਾਲ ਲੜਨ ਲਈ ਥੋੜੀ ਜਿਹੀ
ਫੌਜ ਘੱਲੀ ਜਿਸਨੇ ਕਈ ਥਾਵਾਂ ਉੱਤੇ ਤਿੱਬਤੀਆਂ
ਨੂੰ ਹਾਰ ਦੇਕੇ ਉਨ੍ਹਾਂ ਦੀ ਰਾਜਧਾਨੀ ਲਾਸਾ ਪੁਰ



ਐਡਵਰਡ ਸਪਤਮ ਸਾਹਨਸਾਹ ਹਿੰਦ



ਮਹਾਰਾਨੀ ਵਿਕਟੋਰੀਆ



ਜਾਰਜ ਪੰਚਮ ਸਾਹਨਸ਼ਾਹ ਹਿੰਦ

ਕਬਜ਼ਾ ਕਰ ਲਿਆ । ਸਿੱਟਾ ਏਹ ਨਿਕਲਿਆ ਕਿ ਤਿੱਬਤੀਆਂ ਨੂੰ ਸੁਲਹ ਕਰਨੀ ਪਈ ਅਤੇ ਉਨ੍ਹਾਂ ਦੇ ਦੇਸ ਦੇ ਕਈ ਹਿੱਸਿਆਂ ਵਿੱਚ ਹਿੰਦੁਸਤਾਨੀਆਂ ਨੂੰ ਬਪਾਰ ਦੀ ਆਗਜ਼ਾ ਹੋ ਗਈ।

੧੨–ਪ੍ਰਬੰਧ ਨੂੰ ਸੁਖੱਲਾ ਤੇ ਚੰਗਾ ਕਰਨ ਲਈ ਲਾਰੂ ਕਰਜ਼ਨ ਨੇ ਦੋ ਨਵੇਂ ਸੂਬੇ ਬਣਾਏ, ਸਿੰਧ ਪਾਰ ਦੇ ਉੱਤ੍ਰ-ਪੱਛਮੀ ਇਲਾਕੇ ਨੂੰ ਰਲਾ ਕੇ ਉੱਤ੍ਰ ਪੱਛਮੀ ਸ੍ਰਹੱਦੀ ਸੂਬਾ ਬਣਾਇਆ ਅਤੇ ਗੰਗਾ ਨਦੀ ਦੇ ਪੂਰਬ ਦਾ ਦੇਸ ਅੱਡ ਕਰਕੇ ਓਹ ਸੂਬਾ ਬਣਾ-ਇਆ ਜੇਹੜਾ ਪੂਰਬੀ ਬੰਗਾਲ ਅਤੇ ਆਸਾਮ ਦੇ ਨਾਉਂ ਤੇ ਪ੍ਰਸਿੱਧ ਹੈ।

੧੩–ਸ੍ਰੀ ਮਹਾਰਾਣੀ ਵਿਕਟੋਰੀਆ ਜੀ ਜੋ ਸਾਰੀਆਂ ਰਾਣੀਆਂ ਦੇ ਸਿਰਤਾਜ ਸਨ ਜੇਹੜੀਆਂ ਅੱਜ ਤੱਕ ਸੰਸਾਰ ਭਰ ਵਿੱਚ ਰਾਜ ਕਰ ਚੁਕੀਆਂ ਹਨ ੨੨ ਜਨਵਰੀ ੧੯੦੧ ਨੂੰ ਇਸ ਸੰਸਾਰ ਅਸਾਰ ਤੋਂ ਚਲਾਣਾ ਕਰ ਗਏ ਅਤੇ ਉਨ੍ਹਾਂ ਦੇ ਵੱਡੇ ਪੁਤ੍ਰ ਪ੍ਰਿੰਸ ਔਫ਼ ਵੇਲਜ਼ ਐਡਵਰ੍ਡ ਸਪਤਮ ਦੇ ਨਾਉਂ ਨਾਲ ਇੰਗਲੈਂਡ ਦੇ ਬਾਦਸ਼ਾਹ ਅਤੇ ਹਿੰਦੁਸਤਾਨ ਦੇ ਸ਼ਹਿਨਸ਼ਾਹ ਬਣੇ। ਉਨ੍ਹਾਂ ਦੇ ਸਪੁੱਤ੍ਰ ਪ੍ਰਿੰਸ ਜਾਰਜ (ਜੋ ਅਜ ਕੱਲ ਸਾਡੇ ਸ਼ਹਿਨਸ਼ਾਹ ਹਨ) ਸੰ: ੧੯੦੫ ਵਿੱਚ ਕ੍ਰਿਪਾ ਪੂਰਬਕ ਹਿੰਦੁਸਤਾਨ ਦੀ ਸੈਰ ਨੂੰ ਆਏ, ਆਪ ਨੇ ਤਿੰਨ ਮਹੀਨੇ ਦੇਸ਼ ਰਟਨ ਕਰਕੇ ਹਿੰਦੁਸ-ਤਾਨ ਦੇ ਦੇਸ ਅਤੇ ਪ੍ਰਜਾ ਨੂੰ ਦੇਖਿਆ ਭਾਲਿਆ।

ਹਿੰਦੁਸਤਾਨ ਦੀ ਪ੍ਰਜਾ ਨੇ ਨਿਮਕ ਹਲਾਲੀ ਦੇ ਜੋਸ਼ ਨਾਲ ਅਤੇ ਸੱਚੇ ਦਿਲੋਂ ਆਪ ਦੀ ਸ੍ਵਾਗਤ ਕੀਤੀ। ਸ੍ਰੀ ਹਜ਼ੂਰ ਬ_ਤ ਪ੍ਰਸੰਨ ਹੋਏ ਅਤੇ ਸਾਰੇ ਦੇਸ ਅਰ ਇਸ ਦੇ ਵਸਨੀਕਾਂ ਪੁਰ ਅਪਣੀ ਪ੍ਰਸੰਨਤਾ ਪ੍ਰਗਟ ਕੀਤੀ।

ਲਾਰ੍ਡ ਕਰਜ਼ਨ ਦੀ ਵੈਸਰਾਈ ਦੀ ਮੁੱਦਤ ਵਧਾਈ ਗਈ, ਪਰ ਉਸਨੇ ਇਕ ਝਗੜੇ ਦੇ ਕਾਰਨ ਜੇਹੜਾ ਕੌਂਸਲ ਵਿੱਚ ਫੌਜੀ ਮੈਂਬਰ ਦੀ ਬਾਬਤ ਉੱਠਿਆ ਸੀ, ਸੰ:੧੯੦੫ ਵਿੱਚ ਅਸਤੀਫ਼ਾ ਦੇ ਦਿੱਤਾ ਹੁਣ ਤਕ ਏਹ ਰਵੀਆ ਸੀ ਕਿ ਫ਼ੌਜੀ ਮੈਂਬਰ ਸਾਰਾ ਫੌਜੀ ਕੰਮ ਗਵਰਨਮਿੰਟ ਦ ਪੇਸ਼ ਕਰਦਾ ਹੁੰਦਾ ਸੀ। ਭਾਵੇਂ ਕਮਾਂਡਰਨ ਚੀਫ਼ ਕੌਂਸਲ ਦਾ ਵਿਸ਼ੇਸ਼ ਮੈਂਬਰ ਹੁੰਦਾ, ਤਾਂ ਵੀ ਜੇਕਰ ਕੋਈ ਤਜਵੀਜ਼ ਪਸ਼ ਕਰਨੀ ਹੁੰਦੀ ਸੀ ਤਾਂ ਫ਼ੌਜੀ ਮੈਂਬਰ ਦੀ ਰਾਹੀਂ ਹੀ ਹੋ ਸਕਦੀ ਸੀ। ਲਾਰ੍ਡ ਕਿਚਨਰ ਨੇ ਕਿਹਾ ਕਿ ਫੌਜੀਮੈਂਬਰ ਦੇ ਵਿੱਚ ਪੈਣ ਤੋਂ ਬਿਨਾਂ ਹੀ ਕਮਾਂਡਰਨ ਚੀਫ਼ ਸਿੱਧਾ ਤਜਵੀਜ਼ ਪੇਸ਼ ਕੀਤਾ ਕਰੇ। ਉਸਦੀ ਰਾਇ ਸਾਹਿਬ ਵਜ਼ੀਰ ਹਿੰਦ ਨੇ ਕੁਛ ਅਦਲ ਬਦਲ ਕਰਕੇ ਮੰਨ ਲਈ ਅਤੇ ਫ਼ੌਜੀ ਮੈਂਬਰ ਦੀ ਥਾਂ ਬਾਰ ਬਰਦਾਰੀ ਦਾ ਮੈਂਬਰ ਹੋ ਗਿਆ। ਪਰ ਲਾਰ੍ਡ ਕਰਜ਼ਨ ਇਸ ਪ੍ਰਬੰਧ ਤੋਂ ਨਾਰਾਜ਼ ਸੀ, ਇਸ ਲਈ ਉਸਨੇ ਅਸਤੀਫ਼ਾ ਦੇ ਦਿੱਤਾ ਅਤੇ ਸੰ: ੧੯੦੬ ਵਿੱਚ ਲਾਰ੍ਡ ਮਿੰਟੋ ਗਵਰਨਰ ਜਨਰਲ ਨੀਯਤ ਹੋਕੇ ਆਇ।

੧੪—ਸੌ ਵਰ੍ਹੇ ਪਹਿਲਾਂ ਇਨ੍ਹਾਂ ਦੇ ਪੜਦਾਦਾ ਹਿੰਦਸਤਾਨ ਦੇ ਛੇਵੇਂ ਗਵਰਨਰ ਜਨਰਲ ਸਨ, ਲਾਰਡ ਕਰਜ਼ਨ ਦੇ ਸੁਧਾਰਾਂ ਤੋਂ ਹਿੰਦੁਸਤਾਨ ਵਸਨੀਕਾਂ ਵਿਚ ਰੌਲਾ ਪੈ ਗਿਆ ਸੀ । ਆਪ ਨੇ ਉਸਨੂੰ ਚੰਗੀ ਤਰਾਂ ਨਜਿੱਠਿਆ ਅਤੇ ਕੌਂਸਲਾਂ ਦਾ ਸੁਧਾਰ ਕੀਤਾ । ਮਹੀਨਾ ਮਈ ੧੯੧੦ ਵਿਚ ਸ਼ਹਿਨਸ਼ਾਹ ਐਡਵਰਡ, ਜਿਨ੍ਹਾਂ ਦਾ ਪਵਿੱਤ੍ਰ ਨਾਉਂ ਚਾਰ ਕੂਟ ਵਿੱਚ ਪ੍ਰਸਿੱਧ ਹੈ, ੯ ਵਰ੍ਹੇ ਸਜ ਧਜ ਨਾਲ ਰਾਜ ਕਰਕੇ ਪ੍ਰਲੋਕ ਨੂੰ ਸਿਧਾਰ ਗਏ, ਅਤੇ ਆਪਣੀ ਪਿਆਰੀ ਪਰਜਾ ਨੂੰ ਸਦੀਵ ਲਈ ਵਿਛੋੜਾ ਦੇ ਗਏ। ਯੂਰਪ ਦੇਸ ਦੇ ਅੱਠ ਬਾਦਸ਼ਾਹ ਨੜੋਏ ਨਾਲ ਜਾਣ ਲਈ ਲੰਡਨ ਵਿਚ ਹਾਜ਼ਰ ਹੋਏ, ਅਤੇ ਬੜੇ ਮਾਣ ਅਤੇ ਪ੍ਰੇਮ ਨਾਲ ਨੜੋਏ ਵਿਚ ਸ਼ਾਮਲ ਹੋਏ ।

ਸ੍ਰੀ ਜੀ ਬਹੁਤ ਸੁਲਹ ਨੂੰ ਪਸਿੰਦ ਕਰਨ ਵਾਲੇ ਅਤੇ ਅਮਨ ਚੈਨ ਦੇ ਪਿਆਰੇ ਸਨ, ਇਨ੍ਹਾਂ ਦੇ ਸਮੇਂ ਵਿਚ ਕਈ ਜੁੱਧਾਂ ਦਾ ਅੰਤ ਹੋਇਆ। ਇਤਿਹਾਸ ਵਿਚ ਆਪ ਦਾ ਨਾਉਂ "ਅਮਨ ਪਸੰਦ" ਕਰਕੇ ਪ੍ਰਸਿੱਧ ਹੈ। ਸ੍ਰੀ ਜੀ ਤੋਂ ਸਾਰੀ ਪਰਜਾ ਵਾਰੀ ਅਤ ਕੁਰਬਾਨੇ ਜਾਂਦੀ ਸੀ, ਅਤੇ ਸਾਰੀਆਂ ਕੌਮਾਂ ਮਾਨ ਅਤ ਸਤਕਾਰ ਕਰਦੀਆਂ ਸਨ।

੧੫—ਸੰ: ੧੯੧੦ ਦੇ ਅੰਤ ਵਿਚ ਲਾਰ੍ਡ ਮਿੰਟੋ ਜੀ ਵਲੈਤ ਚਲੇ ਗਏ,ਅਤੇ ਉਨ੍ਹਾਂ ਦੀ ਥਾਂਵੇਂ

ਲਾਰਡ ਹਾਰਡਿੰਗ ਵੈਸਰਾਇ ਹੋਕੇ ਹਿੰਦੁਸਤਾਨ ਵਿਚ ਆਏ॥

੧੬—ਸੰ: ੧੯੧੧ ਵਿਚ ਸ਼ਹਿਨਸ਼ਾਹ ਜਾਰਜ ਆਪਣੀ ਮਲਕਾਂ ਮੇਰੀ ਸਮੇਤ ਹਿੰਦੁਸਤਾਨ ਵਿਚ ਆਏ, ਆਪ ਨੇ ਐਡਵਰਡ ਸਪਤਮ ਦੇ ਸਮੇਂ, ਜਿਸਤਰਾਂ ਉੱਤੇ ਵਰਨਣ ਹੋ ਚੁੱਕਿਆ ਹੈ, ਹਿੰਦੁਸ-ਤਾਨ ਵਿਚ ਵਿਚਰਕੇ ਵਸਨੀਕਾਂ ਨੂੰ ਮਾਨ ਬਖਸ਼ਿਆ ਸੀ। ੧੨ ਦਸੰਬਰ ੧੯੧੧ ਨੂੰ ਦਿੱਲੀ ਸ਼ਹਿਰ ਵਿਖੇ ਬੜੀ ਸਜ ਧਜ ਨਾਲ ਤਾਜ ਪੋਸ਼ੀ ਦਾ ਦਰਬਾਰ ਹੋਇਆ, ਅਤੇ ਸ੍ਰੀ ਜੀ ਨੇ ਪਵਿੱਤ੍ਰ ਰਸਨਾ ਨਾਲ ਫੁਰਮਾਇਆ ਕਿ ਹੁਣ ਤੋਂ ਦਿੱਲੀ ਅੱਗੇ ਵਾਂਗ ਹਿੰਦੁਸਤਾਨ ਦੀ ਰਾਜਧਾਨੀ ਹੋਵੇਗੀ॥

੧੭—ਓਸੇ ਸਮੇਂ ਇਹ ਭੀ ਪ੍ਰਗਟ ਕੀਤਾ ਗਿਆ ਕਿ ਬਿਹਾਰ, ਓੜੀਸਾ ਅਤੇ ਛੋਟਾ ਨਾਗਰ ਨੂੰ ਰਲਾਕੇ ਇੱਕ ਸੂਬਾ ਬਣਾਇਆ ਜਾਵੇਗਾ, ਜਿਸਦੀ ਰਾਜਧਾਨੀ ਪਟਨਾ ਹੋਵੇਗੀ। ਇਹ ਓਹੀ ਸ਼ਹਿਰ ਹੈ ਜੋ ਦੋ ਹਜ਼ਾਰ ਵਰ੍ਹੇ ਪਹਿਲਾਂ ਪਾਟਲੀ ਪੁਤ੍ਰ ਕਰਕੇ ਮਗਧ ਦੇਸ ਦੀ ਰਾਜਧਾਨੀ ਸੀ, ਅਤੇ ਜਿੱਥੇ ੩੦੦ ਮ: ਪ: ਮੋਰੀਆ ਘਰਾਣੇ ਦਾ ਚੰਦਰ ਗੁਪਤ ਰਾਜਾ ਸਜ ਧਜ ਨਾਲ ਰਾਜ ਕਰਦਾ ਸੀ। ਨਾਲ ਹੀ ਇਹ ਭੀ ਦੱਸਿਆ ਗਿਆ ਕਿ ਪੂਰਬੀ ਬੰਗਾਲ ਅਤੇ ਆਸਾਮ ਦਾ ਸੂਬਾ ਤੋੜਕੇ ਇਸਦਾ ਦੱਖਣੀ ਹਿੱਸਾ ਢਾਕਾ ਸਮੇਤ ਫਿਰ ਦੂਜੀ ਵਾਰ ਆਦੀ ਬੰਗਾਲ

ਵਿਚ ਸ਼ਾਮਲ ਹੋਵੇਗਾ, ਅਤੇ ਚੀਫ਼ ਕਮਿਸ਼ਨਰ ਦੇ ਅਧੀਨ ਆਸਾਮ ਇਕ ਹੋਰ ਸੂਬਾ ਬਣੇਗਾ। ਇਸਦੀ ਤਾਮੀਲ ਹੋ ਚੁਕੀ ਹੈ।

੧੯–ਹਿੰਦੁਸਤਾਨ ਦੇ ਰਾਜਿਆਂ ਮਹਾਰਾਜਿਆਂ ਅਤੇ ਅਮੀਰਾਂ ਨੇ ਬੜੀ ਖੁਸ਼ੀ ਨਾਲ ਸ੍ਰੀ ਜੀ ਦੀ ਸੁਆਗਤ ਕੀਤੀ, ਲੱਖਾਂ ਆਦਮੀ ਉਸ ਪਵਿੱਤ੍ਰ ਦਿਨ ਨੂੰ ਚੇਤੇ ਰੱਖਣਗੇ, ਜਿਸ ਦਿਨ ਉਨ੍ਹਾਂ ਨੇ ਸ਼ਹਿਨਸ਼ਾਹ ਜਾਰਜ ਅਤੇ ਮਲਕਾਂ ਦੇ ਦਰਸ਼ਨ ਕੀਤੇ॥

੧੯–ਪ੍ਰਾਰਥਨਾ ਕਰੋ ਕਿ ਹਿੰਦੁਸਤਾਨ ਵਿਚ ਅਮਨ ਚੈਨ ਰਹੇ, ਅਤੇ ਪਰਜਾ ਸੁਖੀ ਹੋਕੇ ਦਿਨੋਂ ਦਿਨ ਉੱਨਤੀ ਕਰੇ ਅਤੇ ਮਾਲਾ ਮਾਲ ਹੋਵੇ। ਸ੍ਰਕਾਰ ਦੀ ਬਹਾਦਰ ਫੌਜ ਦੀ ਰਾਖੀ ਵਿਚ ਅਤੇ ਸ਼ਹਿਨਸ਼ਾਹ ਦੀ ਛਤਰ ਛਾਇਆ ਹੇਠਾਂ ਹਿੰਦੁਸਤਾਨ ਦਾ ਦੇਸ ਸਦੀਵ ਲਈ ਬਾਹਰਲੇ ਹਮਲਿਆਂ ਤੋਂ ਬਚਿਆ ਰਹੇ॥

—:o:—

**ਵਾਹਿਗੁਰੂ ਸਾਡੇ ਸ਼ਹਿਨਸ਼ਾਹ ਨੂੰ ਚਿਰੰਜੀਵ ਕਰੇ ਅਤੇ ਰਾਜ ਪ੍ਰਤਾਪ ਵਧਦਾ ਰਹੇ॥**

# ਅੰਤਕਾ ੧.

## ਬ੍ਰਤਾਨੀ ਤਾਜ ਹੇਠਾਂ ਹਿੰਦੁਸਤਾਨ ਦੀ ਉੱਨਤੀ

### ੧–ਅੰਗ੍ਰੇਜ਼ੀ ਰਾਜ ਪ੍ਰਬੰਧ ਦੇ ਨਿਯਮ

੧–ਜਿਹਾ ਕਿ ਉੱਤੇ ਵਰਨਣ ਹੋ ਚੁੱਕਿਆ ਹੈ ਹਿੰਦੁਸਤਾਨ ਵਿੱਚ ਅੱਡ ਅੱਡ ਮੱਤ ਮਤਾਂਤ੍ਰ ਅਤੇ ਅਣਗਿਣਤ ਕੌਮਾਂ ਵਸਦੀਆਂ ਹਨ, ਅਰਥਾਤ:- ਹਿੰਦੂ, ਮੁਸਲਮਾਨ, ਸਿੱਖ, ਪਾਰਸੀ ਅਤੇ ਈਸਾਈ ਆਦਿਕ। ਹਰੇਕ ਜਾਤੀ ਦੇ ਆਪਣੇ ੨ ਰਵਾਜ, ਨਿਯਮ ਅਤੇ ਸੁਭਾਵ ਹਨ। ਏਹ ਸਭ ਰਲ ਮਿਲਕੇ ਸੁੱਖ ਸਾਂਦ ਨਾਲ ਵਸਦੇ ਰਸਦੇ ਹਨ। ਇਸ ਦਾ ਕੀ ਕਾਰਨ ਹੈ? ਅਸਾਡੀ ਸਰਕਾਰ ਦੇ ਕੀ ਨਿਯਮ ਹਨ, ਅਤੇ ਕੇਹੜਿਆਂ ਕੈਦਿਆਂ ਪਰ ਪਰਪੱਕ ਰਿਹਾ ਜਾਂਦਾ ਹੈ?

੨–ਹੁਣ ਧਰਮ ਸੰਬੰਧੀ ਪੂਰੀ ਪੂਰੀ ਖੁੱਲ੍ਹ ਹੈ, ਹਿੰਦੁਸਤਾਨ ਦਾ ਹਰੇਕ ਵਸਨੀਕ ਆਪਣੀਕੌਮ ਅਤੇ ਧਰਮ ਦੀਆਂ ਰੀਤਾਂ ਰਸਮਾਂ ਉੱਤੇ ਚੱਲ ਸਕਦਾ ਹੈ, ਪਰ ਇੰਨੀਂ ਗੱਲ ਜ਼ਰੂਰ ਹੈ ਕਿ ਦੂਜੇ ਦੇ ਧਰਮ ਦੀ ਹਾਨੀ ਨਹੀਂ ਕਰ ਸਕਦਾ। ਜਿੱਥੇ ਜੀ ਕਰੇ

ਮਸੀਤ, ਮੰਦਰ, ਅਥਵਾ ਗਿਰਜੇ ਵਿਚ ਈਸ਼੍ਵਰ ਦਾ ਸਿਮ੍ਰਨ ਕਰ ਸਕਦਾ ਹੈ। ਜੇਕਰ ਇਕ ਧਰਮ ਨੂੰ ਛੱਡ ਕੇ ਦੂਜਾ ਗ੍ਰਹਨ ਕਰਨਾ ਚਾਹੇ ਤਾਂ ਭੀ ਕੋਈ ਰੋਕ ਨਹੀਂ ਹੈ ਅਤੇ ਨਾ ਹੀ ਧਰਮ ਦੇ ਸੰਬੰਧ ਵਿਚ ਕਿਸੇ ਉੱਤੇ ਸਖਤੀ ਕੀਤੀ ਜਾਂਦੀ ਹੈ।

੩-ਪਰ ਧਰਮ ਦੀ ਓਟ ਲੈਕੇ ਕਿਸੇ ਨੂੰ ਪਾਪ ਕਰਨੇ ਦੀ ਖੁੱਲ੍ਹ ਨਹੀਂ ਹੈ। ਨਾ ਕੋਈ ਬਿਦੋਸੇ ਬੱਚੇ ਨੂੰ ਗੰਗਾ ਵਿਚ ਡਬੋ ਸਕਦਾ ਹੈ ਅਤੇ ਨਾ ਬਿਦੋਸੀ ਲੜਕੀ ਨੂੰ ਜਾਨੋਂ ਮੁਕਾ ਸਕਦਾ ਹੈ, ਨਾ ਕਿਸੇ ਦੇਵੀ ਦੇਵਤੇ ਦੇ ਮੰਦਰ ਵਿੱਚ ਮਨੁੱਖ ਦੀ ਕੁਰਬਾਨੀ ਦਿੱਤੀ ਜਾ ਸਕਦੀ ਹੈ, ਨਾ ਕੋਈ ਸਤੀ ਬਣਕੇ ਆਪਣੇ ਪਤੀ ਦੀ ਚਿਖਾ ਪਰ ਬੈਠ ਕੇ ਆਪਣੇ ਆਪ ਨੂੰ ਦਗਧ ਕਰ ਸਕਦੀ ਹੈ। ਪਿਛਲਿਆਂ ਸਮਿਆਂ ਵਿਚ ਇਹ ਰਸਮਾਂ ਆਮ ਪ੍ਰਚਲਤ ਸਨ, ਪਰ ਹੁਣ ਜੁਰਮ ਹਨ ਅਤੇ ਇਨ੍ਹਾਂ ਲਈ ਕਰੜੇ ਦੰਡ ਹਨ। ਇਸੇ ਪ੍ਰਕਾਰ ਨਾ ਕੋਈ ਬਰਦਾ ਰੱਖ ਸਕਦਾ ਹੈ ਅਤੇ ਨਾ ਮਾਰ ਕੁੱਟ ਕੇ ਉਸਨੂੰ ਕਿਸੇ ਕਾਰ ਦਾ ਦੁੱਖ ਦੇ ਸਕਦਾ ਹੈ, ਅਤੇ ਨਾ ਹੀ ਮੁੱਲ ਖ੍ਰੀਦ ਸਕਦਾ ਹੈ ਅਤੇ ਨਾ ਵੇਚ ਸਕਦਾ ਹੈ। ਇਸਦਾ ਕਾਰਨ ਇਹ ਹੈ ਕਿ ਕਈ ਵਰਿਹਾਂ ਤੋਂ ਬਰਤਾਨੀਆ ਰਾਜ ਵਿਚ ਬਰਦਿਆਂ ਦੀ ਖ੍ਰੀਦ ਅਤੇ ਵਿੱਕਰੀ ਬੰਦ ਕੀਤੀ ਗਈ ਹੈ।

੪-ਹੁਣ ਸਭ ਲੋਕਾਂ ਲਈ ਇੱਕੋ ਕਨੂੰਨ ਹੈ,

ਅਤੇ ਸਭਨਾ ਦੇ ਅਧਿਕਾਰ ਬ੍ਰਾਬਰ ਹਨ। ਇੱਕੋ ਜ਼ਾਬਤਾ ਫੌਜਦਾਰੀ ਹੈ ਜਿਹੜਾ ਛਾਪ ਕੇ ਪ੍ਰਕਾਸ਼ ਕੀਤਾ ਗਿਆ ਹੈ, ਹਰੇਕ ਆਦਮੀ ਇਸਤੋਂ ਜਾਣੂ ਹੋ ਸਕਦਾ ਹੈ। ਹਰੇਕ ਆਦਮੀ ਨੂੰ ਪਤਾ ਹੈ ਕਿ ਮੈਨੂੰ ਕਿਹੜੇ ਕੰਮ ਕਰਨੇ ਜੋਗ ਹਨ ਅਤੇ ਕਿਹੜੇ ਨਹੀਂ ? ਉਪ੍ਰੋਕਤ ਜ਼ਾਬਤੇ ਵਿਚ ਹਰੇਕ ਜੁਰਮ ਦੇ ਲੱਛਨ ਅਤੇ ਉਸਦਾ ਦੰਡ ਭਲੀ ਪ੍ਰਕਾਰ ਦੱਸਿਆ ਗਿਆ ਹੈ। ਨਾ ਹਿੰਦੂਆਂ ਲਈ ਹੋਰ ਕਾਨੂਨ ਹੈ ਅਤੇ ਨਾ ਮੁਸਲਮਾਨ ਅਤੇ ਈਸਾਈਆਂ ਲਈ ਅੱਡ ਨਿਯਮ ਹਨ। ਜੇਹੜਾ ਭੀ ਕਾਨੂੰਨ ਤੋੜੇ ਦੰਡ ਦਾ ਭਾਗੀ ਹੈ ਭਾਵੇਂ ਕੋਈ ਹੋਵੇ।ਕੋਈ ਉੱਚ ਨੀਚ ਦਾ ਫਰਕ ਨਹੀਂ,ਅਮੀਰ ਗਰੀਬ ਇੱਕੋ ਜੇਹੇ ਹਨ। ਸਭ ਨਾਲ ਇਕੋ ਜਿਹਾ ਸਲੂਕ ਹੁੰਦਾ ਹੈ ਅਤੇ ਦੰਡ ਭੀ ਸਭ ਲਈ ਇੱਕੋ ਜਿਹਾ ਹੈ।

੫—ਪ੍ਰੰਤੂ ਦੀਵਾਨੀ, ਧਾਰਮਕ ਅਤੇ ਜੈਦਾਤ ਦੇ ਵਿਰਸੇ ਦੇ ਮਾਮਲਿਆਂ ਵਿਚ ਹਿੰਦੂਆਂ ਦੇ ਧਰਮ ਸ਼ਾਸਤ੍ਰ ਅਤੇ ਮੁਸਲਮਾਨਾਂ ਦੀ ਸ਼ਰ੍ਹਾ ਮੰਨੀ ਜਾ ਸਕਦੀ ਹ, ਜ਼ਾਤ ਪਾਤ ਦੇ ਵਿਰੁੱਧ ਕੋਈ ਨਿਯਮ ਨਹੀਂ। ਹਿੰਦ ਸ਼ਾਸਤ੍ਰਿਕ ਅਤੇ ਪੌਰਾਨਿਕ ਨਿਯਮਾਂ ਅਨੁ-ਸਾਰ ਕਠਨ ਤੋਂ ਕਠਨ ਰਸਮਾਂ ਪੂਰੀਆਂ ਕਰ ਸਕਦੇ ਹਨ ਅਤੇ ਮੁਸਲਮਾਨ ਓਹਨਾਂ ਨਿਯਮਾਂ ਅਨੁਸਾਰ ਜੀਵਨ ਬਤੀਤ ਕਰ ਸਕਦੇ ਹਨ ਜੋ ਕੁਰਾਨ ਸ਼ਰੀਫ ਅਤੇ ਹਦੀਸ ਵਿਚ ਦਰਜ ਹਨ।

੬–ਪਰ ਕਾਨੂਨ ਦੇ ਸਾਮ੍ਹਣੇ ਸਭ ਆਦਮੀ ਇੱਕੋ ਜਹੇ ਹਨ। ਬ੍ਰਹਮਣ ਲਈ ਕਾਨੂਨ ਉੱਤੇ ਤੁਰਨਾਂ ਐਤਨਾ ਜ਼ਰੂਰੀ ਹੈ ਜਿਤਨਾ ਸੂਦਰ ਲਈ, ਇਸੇ ਤਰਾਂ ਰਈਸ ਲਈ ਭੀ ਓਹੀ ਕਾਨੂੰਨ ਹੈ ਇਕ ਕੁੱਲੀ ਲਈ ਹੈ। ਜੇਕਰ ਉੱਚੀ ਜਾਤ ਦਾ ਕੋਈ ਜੁਰਮ ਕਰੇ ਤਾਂ ਉਸਨੂੰ ਭੀ ਦੰਡ ਮਿਲਦਾ ਹੈ। ਸੰ: ੧੯੧੭ ਤੋਂ ਲੈਕੇ ਇਹੋ ਕਾਨੂਨ ਪ੍ਰਚਲਤ ਹੈ। ਮਨੂੰ ਜੀ ਦੇ ਕਾਨਨ ਅਨੁਸਾਰ ਬ੍ਰਹਮਣ ਨੂੰ ਕੋਈ ਦੰਡ ਨਹੀਂ ਦਿਤਾ ਜਾਂਦਾ ਸੀ, ਭਾਵੇਂ ਓਹ ਕਿੱਡਾ ਹੀ ਵੱਡਾ ਜੁਰਮ ਕਿਉਂ ਨਾ ਕਰੇ ॥

੭–ਜਿਸਤਰ੍ਹਾਂ ਧਰਮ ਵਿਚ ਖੁੱਲ੍ਹ ਹੈ ਇਸੇ ਤਰ੍ਹਾਂ ਖਾਣ ਪੀਣ, ਪਹਨਣ ਅਤੇ ਰਹਿਤ ਬਹਿਤ ਵਿੱਚ ਭੀ ਹਰੇਕ ਆਦਮੀ ਆਪਣੀ ਮਰਜੀ ਦਾ ਮਾਲਕ ਹੈ, ਭਾਵੇਂ ਕੋਈ ਘੋੜੇ ਤੇ ਚੜ੍ਹੇ ਭਾਵੇਂ ਹਾਥੀ ਤੇ, ਭਾਵੇਂ ਗੱਡੀ ਵਿਚ ਜਾਵੇ ਭਾਵੇਂ ਪੈਰੀਂ, ਭਾਵੇਂ ਛਤ੍ਰੀ ਤਾਣ ਕੇ ਤੁਰੇ ਭਾਵੇਂ ਨੰਗਾ, ਭਾਵੇਂ ਪਗੜੀ ਬੰਨ੍ਹੇ ਭਾਵੇਂ ਟੋਪੀ ਰੱਖੇ, ਭਾਵੇਂ ਟੋਪੀ ਅੰਗ੍ਰੇਜ਼ੀ ਹੋਵੇ ਭਾਵੇਂ ਦੇਸੀ, ਝੌਂਪੜੀ ਵਿੱਚ ਰਹੇ ਅਥਵਾ ਮਹੱਲ ਵਿਚ, ਰੇਸ਼ਮੀ ਕੱਪੜੇ ਪਹਨੇਂ ਭਾਵੇਂ ਸੂਤੀ, ਕੋਈ ਰੋਕ ਟੋਕ ਨਹੀਂ ਕਰ ਸਕਦਾ, ਇਤਿ ਆਦਿਕ, ਜਿਵੇਂ ਜੀ ਚਾਹੇ ਰੋਟੀ ਕਮਾਏ, ਕੋਈ ਜ਼ਰੂਰੀ ਨਹੀਂ ਹੈ ਕਿ ਆਪਣੇ ਪਿਓ ਦਾਦੇ ਦਾ ਹੀ ਕਮਾਮ ਕਰੇ। ਹਿੰਦੁਸਤਾਨ ਵਿੱਚ ਇਹੋ ਜਿਹੀ ਖੁੱਲ੍ਹ

ਸਦੀਵ ਨਹੀਂ ਰਹੀ ॥

੯–ਸਾਡੀ ਸਰਕਾਰ ਲੋਕਾਂ ਨੂੰ ਨਾ ਕੇਵਲ ਆਪਣੀ ਆਪਣੀ ਜਾਤ ਪਾਤ ਅਤੇ ਰੀਤਾਂ ਰਸਮਾਂ ਵਿੱਚ ਹੀ ਖੁਲ੍ਹ ਦਿੰਦੀ ਹੈ ਸਗੋਂ ਪੁਰਾਣੀਆਂ ਯਾਦਗਾਰਾਂ ਦੀ ਭੀ ਪੂਰੀ ਪੂਰੀ ਰਾਖੀ ਕਰਦੀ ਹੈ। ਹਿੰਦੁਸਤਾਨ ਵਿੱਚ ਬਹੁਤ ਸਾਰੇ ਪੁਰਾਣੇ ਮੰਦਰ ਮਾੜੀਆਂ ਹਨ, ਬਹੁਤ ਸਾਰੇ ਹਿੰਦੂਆਂ ਦੇ ਮੰਦਰ ਤੇ ਮੁਸਲਮਾਨਾਂ ਦੀਆਂ ਮਸੀਤਾਂ, ਮਕਬਰੇ, ਮੀਨਾਰ ਅਤੇ ਦਰਵਾਜੇ ਹਨ, ਇਨ੍ਹਾਂ ਵਿਚੋਂ ਬਹੁਤ ਟੁਟਦੇ ਭਜਦੇ ਜਾਂਦੇ ਸਨ, ਕਿਉਂਕਿ ਉਨ੍ਹਾਂ ਦੀ ਰਾਖੀ ਕੋਈ ਨਹੀਂ ਕਰਦਾ ਸੀ, ਬਣੌਣ ਵਾਲੇ ਤੁਰ ਗਏ ਸਨ, ਸੂਰਜ ਦੀ ਤਪਸ਼, ਮੀਂਹ, ਹਨੇਰੀਆਂ ਜੇਹੜੀਆਂ ਇਸ ਦੇਸ ਵਿੱਚ ਅਕਸਰ ਕਰਕੇ ਆਉਂਦੀਆਂ ਰਹਿੰਦੀਆਂ ਹਨ ਇਨ੍ਹਾਂ ਨੂੰ ਢਾਹ ਰਹੀਆਂ ਸਨ, ਪਰ ਹੁਣ ਸਰਕਾਰ ਨੇ ਇੱਕ ਮੈਹਕਮਾਂ ਰਚ ਦਿੱਤਾ ਹੈ, ਜਿਸ ਦਾ ਇਹ ਕੰਮ ਹੈ ਕਿ ਇਨ੍ਹਾਂ ਮੰਦਰਾਂ ਮਾੜੀਆਂ ਦੀ ਮੁਰੰਮਤ ਕਰਾਵੇ ਅਤੇ ਜਥਾ ਸ਼ਕਤ ਇਨ੍ਹਾਂ ਨੂੰ ਅਸਲੀ ਹਾਲਤ ਵਿੱਚ ਰੱਖਣ ਦਾ ਜਤਨ ਕਰੇ, ਕੇਵਲ ਇੱਕ ਵਰ੍ਹੇ ਵਿੱਚ ੭ ਲਖ ਰੁਪਯਾ ਇਸੇ ਕੰਮ ਤੇ ਖਰਚ ਹੋਇਆ ਹੈ। ਇਸ ਮੈਹਕਮੇਂ ਦਾ ਨਾਉਂ ਪੁਰਾਣੀਆਂ ਯਾਦਗਾਰਾਂ ਦਾ ਮੈਹਕਮਾਂ ਹੈ॥

—:o:—

# ੨–ਅਮਨ ਚੈਨ ਅਤੇ ਉਸਦੇ ਲਾਭ

੧–ਹਰੇਕ ਦੇਸ ਲਈ ਸਭ ਤੋਂ ਵਡਾ ਸੁਖ ਅਮਨ ਹੈ ਅਤੇ ਸਭ ਤੋਂ ਵੱਡਾ ਦੁੱਖ ਜੁੱਧ, ਜੁੱਧ ਅਥਵਾ ਲੜਾਈ ਵਿੱਚ ਬਹੁਤ ਤਕਲੀਫ ਹੁੰਦੀ ਹੈ, ਬਹੁਤ ਸਾਰੇ ਆਦਮੀ ਮਰਦੇ ਹਨ, ਕੇਵਲ ਓਹੀ ਸਿਪਾਹੀ ਆਪਣੀਆਂ ਜਾਨਾਂ ਨਹੀਂ ਦਿੰਦੇ ਜਿਹੜੇ ਅੱਗੇ ਹੋਕੇ ਲੜਾਈ ਵਿੱਚ ਲੜਦੇ ਹਨ ਸਗੋਂ ਬਹੁਤ ਸਾਰੇ ਘਰ ਬੈਠੇ ਉਨ੍ਹਾਂ ਦੇ ਟੱਬਰ ਕਬੀਲੇ ਅਤੇ ਬਾਲ ਬੱਚੇ ਭੀ ਰੁੜ੍ਹ ਜਾਂਦੇ ਹਨ॥

੨–ਲੜਾਈ ਦੇ ਮੌਕੇ ਜਦ ਫੌਜਾਂ ਏਧਰ ਓਧਰ ਕੂਚ ਕਰਦੀਆਂ ਹੋਣ ਤਾਂ ਖੇਤ ਬਿਨਾਂ ਵਾਹੇ, ਬੀਜੇ ਪਏ ਰਹਿੰਦੇ ਹਨ, ਕ੍ਰਿਸਾਨ ਖੇਤਾਂ ਵਿੱਚ ਜਾਣੋਂ ਡਰਦੇ ਹਨ, ਇਸ ਕਰਕੇ ਫਸਲਾਂ ਨਹੀਂ ਹੁੰਦੀਆਂ, ਕਾਲ ਪੈ ਜਾਂਦਾ ਹੈ ਅਤੇ ਅਨੇਕਾਂ ਆਦਮੀ ਭੁੱਖ ਦੇਖੇ ਮਰ ਜਾਂਦੇ ਹਨ, ਜਦ ਲੋਕਾਂ ਨੂੰ ਖਾਣ ਨੂੰ ਅੰਨ ਦਾਣਾ ਨਹੀਂ ਮਿਲਦਾ ਤਾਂ ਆਤੁ ਹੋਕੇ ਜੜ੍ਹਾਂ, ਘਾਹ ਆਦਿਕ ਜੋ ਮਿਲੇ ਖਾ ਜਾਂਦੇ ਹਨ, ਇਸ ਕਰਕੇ ਬੀਮਾਰ ਹੋ ਜਾਂਦੇ ਹਨ। ਹੈਜ਼ਾ ਆਦਿਕ ਮਹਾਂ ਮਾਰੀਆਂ ਆ ਦਰਸ਼ਨ ਦੇਂਦੀਆਂ ਹਨ, ਅਤੇ ਅਣਗਿਣਤ ਆਦਮੀ ਭੇਟਾ ਹੋ ਜਾਂਦੇ ਹਨ।

੩–ਕਈ ਵਾਰੀ ਅਜਿਹਾ ਭੀ ਹੁੰਦਾ ਹੈ ਕਿ ਕੂਚ ਕਰਦੇ ਹੋਏ ਫੌਜੀ ਸਪਾਹੀ ਲੋਕਾਂ ਨੂੰ ਲੁੱਟ ਲੈਂਦੇ

ਹਨ ਅਤੇ ਜੋ ਕੁਝ ਚੁੱਕਿਆ ਜਾਵੇ ਚੁੱਕ ਲਜਾਂਦੇ ਹਨ, ਜਿਸਤਰਾਂ ਪਾਠਕਾਂ ਨੂੰ ਪਤਾ ਹੈ ਕਿ ਪਹਲੇ ਕਈ ਵਾਰ ਹੋ ਚੁਕਿਆ ਹੈ।

੪–ਭਾਵੇਂ ਸਾਰੇ ਹਿੰਦੁਸਤਾਨ ਵਿੱਚ ਕਈ ਵੱਡੇ ਵੱਡੇ ਜੁੱਧ ਹੋ ਚੁੱਕੇ ਹਨ, ਜਿਨ੍ਹਾਂ ਵਿੱਚ ਲੱਖਾਂ ਆਦ-ਮੀਆਂ ਦੇ ਨੁਕਸਾਨ ਹੋਏ ਹਨ, ਪਰ ਹਿੰਦੁਸਤਾਨ ਦੇ ਹੋਰ ਸੂਬਿਆਂ ਨਾਲੋਂ ਪੰਜਾਬ ਉੱਤੇ ਬਹੁਤ ਹੀ ਬਿਪਤਾ ਆ ਢੁੱਕੀ ਹੈ। ਉੱਤ੍ਰੀ ਹਮਲੇ ਕਰਨ ਵਾਲਿਆਂ ਦੀਆਂ ਫੌਜਾਂ ਕਈ ਵਾਰ ਪੰਜਾਬ ਵਿੱਚ ਆਈਆਂ ਜਿਨ੍ਹਾਂ ਦਾ ਵਰਨਣ ਵਿਸਤਾਰ ਨਾਲ ਅੱਗੇ ਹੋ ਚੁੱਕਿਆ ਹੈ, ਤੁਹਾਨੂੰ ਪਤਾ ਹੈ ਕਿ ਪਠਾਨ ਤੇ ਈਰਾਨੀ, ਗਿਲਜੇ ਤੇ ਗੌਰੀ, ਤੁਰਕ ਤੇ ਤਾਤਾਰੀ, ਮਹਮੂਦ ਗਜ਼ਨਵੀ ਤੇ ਤੈਮੂਰ, ਨਾਦਰਸ਼ਾਹ ਤੇ ਅਬਦਾਲੀ ਆਦਿਕ ਹੋਰ ਹਮਲੇ ਕਰਨ ਵਾਲਿ-ਆਂ ਦੇ ਅਧੀਨ ਹੋਕੇ ਕਿਤਨੀ ਵਾਰੀ ਪੰਜਾਬ ਵਿੱਚ ਆਏ ਅਤੇ ਦੇਸ ਦਾ ਨਾਸ ਕੀਤਾ। ਅਣਗਿਣਤ ਹਿੰਦ ਵਾਸੀਆਂ ਨੂੰ ਵੱਢ ਸੁੱਟਿਆ ਅਤੇ ਫਲਦੇ ਫੁਲਦੇ ਸ਼ਹਿਰਾਂ ਵਿੱਚੋਂ ਅਤੋਲਵਾਂ ਮਾਲ ਅਸਬਾਬ ਲੈ ਗਏ। ਇਸੇ ਕਰਕੇ ਦਿੱਲੀ ਸ਼ੇਹਰ ਕਈ ਵਾਰੀ ਲੁੱਟਿਆ ਗਿਆ।

੫–ਕੇਵਲ ਬਿਦੇਸੀ ਹਮਲੇ ਕਰਨ ਵਾਲੇ ਹੀ ਦੇਸ ਨੂੰ ਬਰਬਾਦ ਨਹੀਂ ਕਰਦੇ ਸਨ, ਸੱਗੋਂ ਹਿੰਦੁ-ਸਤਾਨ ਦੇ ਰਾਜੇ ਮਹਾਰਾਜੇ ਭੀ ਆਪੋ ਵਿੱਚ ਲੜਦੇ

ਰਹਿੰਦੇ ਸਨ, ਅਜਿਹੀਆਂ ਘਰੋਗੀ ਆਂਲੜਾਈਆਂ ਦੇ ਹਾਲ ਭੀ ਤੁਸੀ ਇਤਿਹਾਸ ਵਿੱਚ ਪੜ੍ਹ ਚੁੱਕੇ ਹੋ।

੬—ਵਰਤਮਾਨ ਸਮੇਂ ਦੇ ਇਤਿਹਾਸ ਵਿੱਚ ਸ਼ੈਦ ਸਭ ਤੋਂ ਭੈੜਾ ਸਮਾਂ ਔਰੰਗਜ਼ੇਬ ਦੀ ਮ੍ਰਿਤੂ ਅਤੇ ਅੰਗ੍ਰੇਜ਼ੀ ਰਾਜ ਦੇ ਇਸਥਿਤ ਹੋਣ ਦੇ ਵਿਚਕਾਰ ਦਾ ਸਮਾਂ ਹੋਵੇਗਾ, ਅਰਥਾਤ ਸੰ: ੧੭੦੦ ਤੋਂ ੧੯੨੦ ਈ: ਤਕ। ਵਿਸ਼ੇਸ਼ ਕਰਕੇ ਔਰੰਗਜ਼ੇਬ ਦੀ ਮ੍ਰਿਤੂ ਪਿੱਛੋਂ ਇਕ ਸਦੀ ਦੇ ਲਗ ਭਗ ਦਾ ਸਮਾਂ ਰਾਜ ਰੌਲੇ, ਭੈੜੇ ਪ੍ਰਬੰਧ ਅਤੇ ਆਕੀਆਂ ਦਾ ਸਮਾਂ ਕਹਣਾ ਚਾਹੀਦਾ ਹੈ।

੭-ਔਰੰਗਜ਼ੇਬ ਦੀ ਮ੍ਰਿਤੂ ਪਿਛੋਂ ਮੁਗਲ ਰਾਜ ਦੇ ਟੁਕੜੇ ਟੁਕੜੇ ਹੋ ਗਏ ਅਤੇ ਸਾਰੇ ਹਿੰਦੁਸਤਾਨ ਵਿੱਚ ਕਿਤਨੇ ਸੁਤੰਤ੍ਰ ਰਾਜਵਾੜੇ ਕੈਮ ਹੋ ਗਏ। ਇਹ ਛੋਟੇ ਛੋਟੇ ਰਾਜੇ ਆਪੋ ਵਿੱਚ ਲੜਦੇ ਰਹਿੰਦੇ ਸਨ, ਮਰਹਟਿਆਂ ਦੀਆਂ ਫੌਜਾਂ ਨੇ ਸਾਰੇ ਉਤ੍ਰੀ ਹਿੰਦੁਸਤਾਨ ਨੂੰ ਲੁੱਟਿਆ ਪੁੱਟਿਆ, ਦੇਸ ਨੂੰ ਵੈਰਾਨ ਕਰ ਦਿੱਤਾ, ਲੋਕਾਂ ਨੂੰ ਲੁੱਟ ਲਿਆ, ਜਿਹੜੇ ਆਪਣਾ ਮਾਲ ਦੌਲਤ ਦੇਣੋਂ ਨਾਂਹ ਕਰਦੇ ਸਨ ਉਨ੍ਹਾਂ ਨੂੰ ਕਤਲ ਕਰ ਦਿੰਦੇ ਸਨ, ਅਤੇ ਹੋਰ ਕਈ ਪ੍ਰਕਾਰ ਦੇ ਅਸਹ ਕਸ਼ਟ ਦਿੰਦੇ ਸਨ। ਦੇਸ ਵਿੱਚ ਪ੍ਰਬੰਧ ਰੱਖਣ ਲਈ ਕੋਈ ਜ਼ੋਰ ਵਾਲਾ ਰਾਜ ਨਹੀਂ ਸੀ, ਇਸ ਕਰਕੇ ਡਾਕੂਆਂ, ਚੋਰਾਂ ਅਤੇ ਠੱਗਾਂ ਨਾਲ ਦੇਸ ਭਰ ਗਿਆ, ਕੋਈ ਆਦਮੀ ਭੀ ਬਚ ਨਹੀਂ

ਸਕਦਾ ਸੀ; ਤਕੜੇ ਪਹਰੇ ਬਿਨਾਂ ਸਫਰ ਨਹੀਂ ਹੋ ਸਕਦਾ ਸੀ, ਇਹ ਹੁੰਦਿਆਂ ਭੀ ਕਈ ਲੋਕ ਜਿਹੜੇ ਸਫਰ ਤੇ ਜਾਂਦੇ ਸੀ ਮੁੜਕੇ ਨਹੀਂ ਆਉਂਦੇ ਸਨ॥

੭–ਤੁਸੀ ਅਮਨ ਚੈਨ ਦੇ ਸਮੇਂ ਵਿੱਚ ਰਹਿਨ ਵਾਲੇ ਉਨ੍ਹਾਂ ਸਮਿਆਂ ਦੀ ਲੁੱਟ ਮਾਰ ਦਾ ਅੰਦਾਜ਼ਾ ਨਹੀਂ ਲਾ ਸਕਦੇ॥

ਪਿਛਲੇ ਸਠ ਵਰਿਹਾਂ ਵਿੱਚ ਉਤ੍ਰੀ ਹਿੰਦੁਸਤਾਨ ਵਿੱਚ ਅਤੇ ਘੱਟ ਤੋਂ ਘੱਟ ਸ ਵਰਹੇ ਤੋਂ ਲੈਕ ਦੱਖਣੀ ਹਿੰਦੁਸਤਾਨ ਵਿੱਚ ਕੋਈ ਜੁਧ ਨਹੀਂ ਹੋਇਆ। ਸਾਡੀ ਨਿਆਇਕਾਰੀ ਸਰਕਾਰ ਦੇ ਸਮੇਂ ਵਿੱਚ ਹਰ ਪਾਸੇ ਅਮਨ ਚੈਨ ਨਜ਼ਰੀ ਪੈਂਦਾ ਹੈ॥

੯–ਦੇਸ ਦੇ ਹਰ ਹਿੱਸੇ ਵਿੱਚ ਅਮਨ ਚੈਨ ਦਾ ਸਿੱਕਾ ਜਮਾਉਨ ਲਈ ਜੋਰ ਵਾਲੇ ਹਾਕਮ ਦੀ ਲੋੜ ਹੋਇਆ ਕਰਦੀ ਹੈ, ਜਿਹੜਾ ਬਦਅਮਨੀ ਨਾ ਹੋਣ ਦੇਵੇ, ਆਕੀਆਂ ਨੂੰ ਦੰਡ ਦੇਵੇ, ਬਿਦੇਸੀ ਹਮਲਾ ਕਰਨ ਵਾਲਿਆਂ ਨੂੰ ਦੇਸ ਵਿੱਚ ਨਾ ਵੜਨ ਦੇਵੇ, ਅਤੇ ਡਾਕੂਆਂ ਅਤ ਲੁਟੇਰਿਆਂ ਤੋਂ ਦੇਸ ਨੂੰ ਬਚਾਕੇ ਰੱਖੇ॥

੧੦–ਹਿੰਦੁਸਤਾਨ ਦੇ ਵਸਨੀਕ ਕਈ ਨਸਲਾਂ ਅਤੇ ਕਈ ਕੌਮਾਂ ਦੇ ਹਨ, ਉਹ ਅੱਡ ਅੱਡ ਬੋਲੀਆਂ ਬੋਲਦੇ ਹਨ, ਕਈ ਮਤ ਮਤਾਂਤ੍ਰਾਂ ਨੂੰ ਮੰਨਦੇ ਹਨ ਅਤੇ ਕਈ ਜਾਤੀਆਂ ਵਿੱਚ ਵੰਡੇ ਹੋਏ ਹਨ। ਇਕ ਸਿੱਖ ਅਥਵਾ ਪਠਾਨ ਬੰਗਾਲੀ ਅਥਵਾ ਮਰਹਟੇ

ਨਾਲੋਂ ਉੱਕਾ ਹੀ ਅੱਡ ਹੈ,ਉਨ੍ਹਾਂ ਦੀ ਸ਼ਕਲ ਸੂਰਤ ਰਹਿਤ ਬਹਿਤ, ਸੁਭਾਵ ਅਤੇ ਧਰਮ ਅਡ ਅਡ ਹਨ, ਅਜਿਹਾ ਰਾਜਾ ਹਿੰਦੁਸਤਾਨ ਵਿੱਚ ਘੱਟ ਹੀ ਹੋਇਆ ਹੋਵੇਗਾ ਜਿਸਨੇ ਸਾਰੇ ਹਿੰਦੁਸਤਾਨ ਉੱਤੇ ਰਾਜ ਕੀਤਾ ਹੋਵੇ ਅਤੇ ਇਨ੍ਹਾਂ ਸਾਰੀਆਂ ਕੌਮਾਂ, ਨਸਲਾਂ ਅਤੇ ਮੱਤ ਮਤਾਂਤ੍ਰਾਂ ਵਿੱਚ ਅਮਨ ਰੱਖਿਆ ਹੋਵੇ, ਐਥੋਂ ਤੀਕ ਕਿ ਅਕਬਰ, ਜਹਾਂਗੀਰ, ਸ਼ਾਹਜਹਾਨ ਅਤੇ ਔਰੰਗ ਜ਼ੇਬ ਜਿਹੇ ਤਕੜੇ ਬਾਦ-ਸ਼ਾਹਾਂ ਨੇ ਭੀ ਉਤ੍ਰੀ ਹਿੰਦੁਸਤਾਨ ਅਤੇ ਮੱਧ ਹਿੰਦ ਦੇ ਕੁਝਕੁ ਹਿੱਸਿਆਂ ਉੱਤੇ ਰਾਜ ਕੀਤਾ ਹੈ। ਉਨ੍ਹਾਂ ਸਮਿਆਂ ਵਿੱਚ ਰੇਲ ਤੇ ਤਾਰ ਦਾ ਤਾਂ ਨਾਉਂ ਭੀ ਨਹੀਂ ਸੀ, ਚੰਗੀਆਂ ਸੜਕਾਂ ਭੀ ਬਹੁਤ ਘੱਟ ਹੀ ਸਨ। ਇਨ੍ਹਾਂ ਕਾਰਨਾ ਕਰਕੇ ਉਨ੍ਹਾਂ ਬਾਦਸ਼ਾਹਾਂ ਦੇ ਹੁਕਮਾਂ ਦੀ ਮਨੌਤ ਸਾਰੇ ਦੇਸ ਵਿੱਚ ਨਹੀਂ ਹੋ ਸਕਦੀ ਸੀ॥

੧੧–ਜੇਕਰ ਹਿੰਦੁਸਤਾਨ ਵਿੱਚ ਕੋਈ ਜ਼ਬਰਦਸਤ ਬਾਦਸ਼ਾਹ ਹੈ, ਜਿਸਦਾ ਟਾਕਰਾ ਕੋਈ ਨਹੀਂ ਕਰ ਸਕਦਾ ਅਤੇ ਜਿਹੜਾ ਦੁਨੀਆਂ ਵਿੱਚ ਸਭ ਤੋਂ ਤਕੜਾ ਅਤੇ ਜ਼ੋਰ ਵਾਲਾ ਹੈ ਅਤੇ ਜਿਸਦੀਆਂ ਫ਼ੌਜਾਂ ਅਮਨ ਰਖ ਸਕਦੀਆਂ ਹਨ, ਆਕੀਆਂ ਨੂੰ ਸਰ ਕਰ ਸਕਦੀਆਂ ਹਨ, ਅਤੇ ਹਮਲਾ ਕਰਨ ਵਾਲਿਆਂ ਨੂੰ ਪਿਛਾਹਾਂ ਹਟਾ ਸਕਦੀਆਂ ਹਨ, ਤਾਂ ਓਹ ਸ੍ਰੀ ਹਜ਼ੂਰ ਸ਼ਹਿਨ ਸ਼ਾਹ ਜਾਰਜ ਪੰਚਮ ਹੈ॥

੧੨–ਹੁਣ ਹਰ ਥਾਂ ਤੇ ਅਮਨ ਚੈਨ ਹੈ ਅਤੇ

ਪ੍ਰਜਾ ਨੂੰ ਭੀ ਇਹੀ ਲੋੜੀਦਾ ਹੈ,ਜ਼ਿਮੀਦਾਰ ਨਿਰਭੈ ਆਪਣੀ ਖੇਤੀਆਂ ਵਾਹੁੰਦੇ ਬੀਜਦੇ ਹਨ ਅਤੇ ਕੋਈ ਇਨ੍ਹਾਂ ਨੂੰ ਡਰਾਵਾ ਨਹੀਂ ਦੇ ਸਕਦਾ। ਚੰਗੀਆਂ ਸੜਕਾਂ ਰੇਲਾਂ ਅਤੇ ਤਾਰਾਂ ਸਭ ਥਾਵਾਂ ਤੇ ਮੌਜਦ ਹਨ, ਜਿਨ੍ਹਾਂ ਕਰਕੇ ਹਿੰਦੁਸਤਾਨ ਅਤੇ ਬਰਮਾ ਦੇ ਓਹ ਹਿੱਸੇ ਜਿਹੜੇ ਦੂਰ ਪ੍ਰਤੀਤ ਹੁੰਦੇ ਸਨ ਨੇੜੇ ਹੋ ਗਏ ਹਨ, ਹਿੰਦੁਸਤਾਨ ਦੇ ਸਾਰੇ ਸੂਬੇ ਇਕ ਦੂਜੇ ਨਾਲ ਜੁੜੇ ਪਏ ਹਨ, ਹਰੇਕ ਕੰਢੇ ਉੱਤੇ ਜਹਾਜ਼ ਫਿਰਦੇ ਹਨ, ਬੜੇ ਬਲਵਾਨ ਮੁਗਲ ਬਾਦਸ਼ਾਹਾਂ ਨੂੰ ਆਪਣੇ ਰਾਜ ਦੇ ਦੂਰ ਸੂਬਿਆਂ ਦੀ ਖਬਰ ਅਤੇ ਫੌਜ ਦੇ ਚਲਨ ਫਿਰਨ ਦੀ ਸੋ ਕਈ ਹਫਤਿਆਂ ਵਿੱਚ ਪਹੁੰਚਦੀ ਸੀ, ਹੁਣ ਵਸਰਾਇ ਸਾਹਿਬ ਦਿੱਲੀ ਅਥਵਾ ਸ਼ਿਮਲੇ ਬੈਠੇ ਹੀ ਹਜ਼ਾਰਾਂ ਮੀਲਾਂ ਦੀ ਵਿੱਥ ਉੱਤੇ ਬੰਗਾਲ, ਬਰਮਾ ਅਤੇ ਮਦਰਾਸ ਦੇ ਹਰੇਕ ਥਾਂ ਦੀ ਖਬਰ ਇੱਕ ਦੋ ਘੰਟਿਆਂ ਵਿੱਚ ਸੁਣ ਲੈਂਦੇ ਹਨ ਅਤੇ ਤਿੰਨ ਚਾਰ ਦਿਨ ਦੇ ਅੰਦਰ ਜਿੱਥੇ ਚਾਹੁਣ ਰੇਲ ਦੇ ਰਾਹੀਂ ਫੌਜਾਂ ਘੱਲ ਸਕਦੇ ਹਨ, ਜਦੋਂ ਤੋੜੀ ਬ੍ਰਤਾਨੀ ਬਾਦਸ਼ਾਹ ਹਿੰਦੁਸਤਾਨ ਪਰ ਰਾਜ ਕਰਦੇ ਹਨ ਕਿਸੇ ਜੁੱਧ ਦਾ ਡਰ ਨਹੀਂ ਹੈ,ਹਰੇਕ ਥਾਂ ਅਮਨ ਚੈਨ ਰਹੇਗਾ ਅਤੇ ਦੇਸ ਦੇ ਵਸਨੀਕ ਸੁਖੀ ਅਤੇ ਨਿਡਰ ਰਹਿਣਗੇ।

—:o:—

# ੩—ਸੜਕਾਂ ਅਤੇ ਰੇਲਾਂ

੧—ਪੰਜਾਹ ਵਰਹੇ ਤੋਂ ਕੁਝ ਥੋੜ੍ਹਾ ਚਿਰ ਵੱਧ ਹੋਇਆ ਹੈ ਜਦ ਈਸਟ ਇੰਡੀਆ ਕੰਪਨੀ ਟੁੱਟ ਗਈ ਸੀ ਅਤੇ ਹਿਦੁਸਤਾਨ ਦਾ ਰਾਜ ਇੰਗਲਿਸ-ਤਾਨ ਦੀ ਮਹਾਰਾਣੀ ਦੇ ਹੱਥ ਵਿੱਚ ਆਇਆ ਸੀ। ਉਸ ਸਮੇਂ ਤੋਂ ਲੈਕ ਬਹੁਤ ਸਾਰੀਆਂ ਸੜਕਾਂ ਅਤੇ ਰੇਲਾਂ ਬਣ ਗਈਆਂ ਹਨ।

੨—ਜੋ ਆਰਾਮ ਅਤੇ ਸੁਖ ਸਾਨੂੰ ਮਿਲ ਰਹੇ ਹਨ, ਬਹੁਤ ਸਾਰੀਆਂ ਵਸਤਾਂ ਜੇਹੜੀਆਂ ਨਿੱਤ ਵਰਤਦੇ ਹਾਂ, ਓਹ ਸਾਮਾਨ ਜਿਹੜਾ ਹਿੰਦੁਸਤਾਨ ਦੇ ਹੋਰ ਹਿੱਸਿਆਂ ਵਿੱਚ ਬਣਦਾ ਹੈ ਅਥਵਾ ਇੰਗਲੈਂਡ ਅਤੇ ਹੋਰ ਦੇਸਾਂ ਤੋਂ ਆਉਂਦਾ ਹੈ, ਅਰਥਾਤ ਕਈ ਪ੍ਰਕਾਰ ਦੇ ਚਾਕੂ ਅਤੇ ਕਪੜੇ, ਘੜੀਆਂ, ਤਾਲੇ, ਕਤਾਬਾਂ, ਦੀਵਾ ਸਲਾਈਆਂ ਆਦਿਕ ਹੋਰ ਅਣਗਿਣਤ ਵਸਤਾਂ ਚੰਗੀਆਂ ਸੜਕਾਂ ਅਤੇ ਰੇਲਾਂ ਬਿਨਾਂ ਸਾਨੂੰ ਕਿੱਥੋਂ ਮਿਲ ਸਕਦੀਆਂ, ਜੇਕਰ ਮਿਲ ਭੀ ਜਾਂਦੀਆਂ ਤਾਂ ਬੜੀਆਂ ਹੀ ਮਹਿੰਗੀਆਂ ਹੁੰਦੀਆਂ, ਬਪਾਰ ਦੀ ਉੱਨਤੀ ਜੇਹੜੀ ਪ੍ਰਤੀਤ ਹੋ ਰਹੀ ਹੈ ਪੁਰਾਣੇ ਸਮਿਆਂ ਵਿੱਚ ਭੈੜੀਆਂ ਸੜਕਾਂ ਦੇ ਹੁੰਦਿਆਂ ਅਤੇ ਰੇਲਾਂ ਦੇ ਨਾ ਹੁੰਦਿਆਂ ਅਸੰਭਵ ਸੀ।

੩—ਅੰਗ੍ਰੇਜ਼ੀ ਰਾਜ ਤੋਂ ਪਹਿਲਾਂ ਅਜਿਹੀਆਂ

ਚੰਗੀਆਂ ਸੜਕਾਂ ਨਹੀਂ ਸਨ, ਕੇਵਲ ਕੱਚੇ ਰਾਹ ਹੁੰਦੇ ਸਨ ਜਿਹੜੇ ਬਾਰਸ਼ ਸਮੇਂ ਕੰਮ ਨਹੀਂ ਆ ਸਕਦੇ ਸਨ, ਚਿੱਕੜ ਅਤੇ ਪਾਣੀ ਨਾਲ ਭਰ ਜਾਂਦੇ ਸਨ, ਪੁਲ ਬਹੁਤ ਹੀ ਘੱਟ ਹੁੰਦੇ ਸਨ, ਮਾਲ ਅਸ-ਬਾਬ ਬੈਲਾਂ ਉੱਤੇ ਲੱਦਕੇ ਲਿਜਾਂਦੇ ਸਨ ਅਤੇ ਰਾਹੀ ਆਪ ਘੋੜਿਆਂ ਅਤੇ ਟੱਟੂਆਂ ਤੇ ਚੜ੍ਹਦੇ ਸਨ, ਗ੍ਰੀਬ ਆਦਮੀ ਸੈਂਕੜੇ ਮੀਲ ਪੈਦਲ ਹੀ ਚਲਦੇ ਸਨ।

੪—ਸੰ: ੧੯੩੯ ਵਿੱਚ ਸੜਕਾਂ ਬਣਨ ਲੱਗੀਆਂ, ਪਹਿਲਾਂ ਪਹਿਲ ਹੌਲੀ ਹੌਲੀ ਕੰਮ ਹੁੰਦਾ ਰਿਹਾ, ਕਿਉਂਕਿ ਬਹੁਤ ਚੰਗੀਆਂ ਸੜਕਾਂ ਲਈ ਬਹੁਤ ਸਾਰੇ ਰੁਪੈ ਦੀ ਲੋੜ ਸੀ, ਲਾਰਡ ਡਲਹੌਜ਼ੀ ਦੇ ਸਮੇਂ ਅਰਥਾਤ ਸੰ: ੧੯੫੪ ਵਿੱਚ ਮੈਹਕਮਾ ਬਾਰਗ ਮਾਸਤ੍ਰੀ ਬਣਿਆਂ ਕਿ ਓਹ ਸੜਕਾਂ, ਨੈਹਰਾਂ ਅਤੇ ਮਕਾਨਾਂ ਦਾ ਪ੍ਰਬੰਧ ਕਰੇ, ਵਡੀ ਸ਼ਾਹੀ ਸੜਕ ਤੋਂ ਬਿਨਾਂ ਬਹੁਤ ਸਾਰੀਆਂ ਸਸਤੀਆਂ ਅਤੇ ਕੱਚੀਆਂ ਸੜਕਾਂ ਸਾਰੇ ਦੇਸ ਵਿੱਚ ਬਣਾਈਆਂ ਗਈਆਂ। ਸੰ: ੧੯੧੨ ਵਿੱਚ ੫੫ ਹਜ਼ਾਰ ਮੀਲ ਲੰਮੀ ਪੱਕੀ ਸੜਕ ਅਤੇ ਇੱਕ ਲੱਖ ਤੀਹ ਹਜ਼ਾਰ ਮੀਲ ਕੱਚੀ ਸੜਕ ਬਣੀ ਹੋਈ ਸੀ। ਹਰ ਸਾਲ ਇਨ੍ਹਾਂ ਦੀ ਮੁਰੱਮਤ ਉੱਤੇ ਪੰਜ ਕ੍ਰੋੜ ਰੁਪੱਯਾ ਖਰਚ ਹੁੰਦਾ ਹੈ।

੫—ਇਸਦੇ ਵਿੱਚ ਸ਼ਕ ਨਹੀਂ ਕਿ ਪੱਕੀਆਂ ਸੜਕਾਂ ਚੰਗੀਆਂ ਅਤੇ ਲਾਭਦਾਇਕ ਹਨ, ਪਰ

ਰੇਲ ਦੀ ਪਟੜੀ ਤੋਂ ਬਹੁਤ ਫ਼ੈਦਾ ਹੈ, ਹਿੰਦੁਸਤਾਨ ਵਿੱਚ ਬਹੁਤ ਸਾਰਾ ਮਾਲ ਬਾਹਰੋਂ ਆਉਂਦਾ ਹੈ, ਅਤੇ ਰੇਲ ਦਵਾਰਾ ਇੱਕ ਥਾਂ ਤੋਂ ਦੂਜੀ ਥਾਂ ਬਹੁਤ ਛੇਤੀ ਅਤੇ ਘੱਟ ਖਰਚ ਨਾਲ ਪਹੁੰਚਾਇਆ ਜਾ ਸਕਦਾ ਹੈ, ਇਸੇ ਤਰਾਂ ਕਈ ਚੀਜ਼ਾਂ ਬਾਹਰ ਨੂੰ ਜਾਂਦੀਆਂ ਹਨ। ਕਿਉਂਕਿ ਬੜ ਸੁਖ ਨਾਲ ਬੰਦਰ-ਗਾਹਾਂ ਤੇ ਪਹੁੰਚਾਈਆਂ ਜਾ ਸਕਦੀਆਂ ਹਨ, ਜਿਥੋਂ ਜਹਾਜ਼ਾਂਵਿੱਚ ਲੱਦਕੇ ਬਿਦੇਸਾਂ ਨੂੰ ਭੇਜੀਆਂ ਜਾਂਦੀਆਂ ਹਨ।ਇਸੇਤਰਾਂ ਹਿੰਦੁਸਤਾਨ ਦੇ ਇਕ ਹਿੱਸੇ ਤੋਂ ਦੂਜੇ ਤਕ ਮਾਲ ਪਹੁੰਚਾਇਆ ਜਾਂਦਾ ਹੈ, ਜੇਕਰ ਕਿਸੇ ਸੂਬੇ ਵਿੱਚ ਚੰਗੀ ਫਸਲ ਹੋਵੇ ਤਾਂ ਜਿਤਨਾ ਅਨਾਜ ਓਥੋਂ ਦੇ ਵਸਨੀਕਾਂ ਦੇ ਖਰਚ ਤੋਂ ਬਚ ਰਹੇ ਓਹ ਇਸ ਨਾਲੋਂ ਕਿ ਪਿਆ ਪਿਆ ਸੜ ਜਾਵੇ ਵੇਚ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਇਲਾਕਿਆਂ ਵਿੱਚ ਭੇਜਿਆ ਜਾਂਦਾ ਹੈ, ਜਿੱਥੇ ਬਾਰਸ਼ ਦੇ ਨਾ ਹੋਣ ਕਰਕੇ ਖਾਣੇ ਦੀਆਂ ਚੀਜ਼ਾਂ ਨਾ ਪੈਦਾ ਹੋਈਆਂ ਹੋਣ। ਇਸ ਢੰਗ ਨਾਲ ਕਾਲ ਨੂੰ ਰੋਕਿਆ ਜਾਂਦਾ ਹੈ।

੬—ਇਹ ਰੇਲਾਂ ਲੋਹੇ ਦੇ ਪੁਲਾਂ ਦਵਾਰਾ ਵੱਡੇ ੨ ਦਰਿਆਵਾਂ ਨੂੰ ਲੰਘਦੀਆਂ ਹਨ। ਇਨ੍ਹਾਂ ਪੁਲਾਂ ਵਿੱਚੋਂ ਕਈ ਤਾਂ ਬਹੁਤ ਵੱਡੇ ਹਨ ਅਤੇ ਮੀਲ ਤੋਂ ਵੱਧ ਲੰਮੇ ਹਨ, ਲੰਮੀਆਂ ਰੇਲ ਗੱਡੀਆਂ ਦਿਨ ਰਾਤ ਇਨ੍ਹਾਂ ਉੱਤੋਂ ਦੀ ਬਿਨਾਂ ਰੋਕ ਟੋਕ ਦੇ ਚਲਦੀਆਂ ਰਹਿੰਦੀਆਂ ਹਨ। ਪਿਛਲਿਆਂ ਸਮਿਆਂ ਵਿਚ

ਕੇਵਲ ਚੰਗੇ ਮੌਸਮ ਵਿਚ ਹੀ ਸਫਰ ਹੋ ਸਕਦਾ ਸੀ, ਰਾਹੀਆਂ ਨੂੰ ਦਰਿਆਵਾਂ ਦੇ ਕੰਢਿਆਂ ਉੱਤੇ ਜਦੋਂ ਢਾਂਗ ਆਈ ਹੋਵੇ ਕਈ ਕਈ ਦਿਨ ਬੈਠੇ ਰਹਿਣਾ ਪੈਂਦਾ ਸੀ, ਹੁਣ ਪੁਲਾਂ ਦ੍ਵਾਰਾ ਹਰੇਕ ਮੌਸਮ ਵਿਚ ਸਖ ਨਾਲ ਸਫਰ ਹੋ ਸਕਦਾ ਹੈ, ਮੀਂਹ ਹਨੇਰੀ ਨਾਲ ਕੁਝ ਨਹੀਂ ਵਿਗੜਦਾ। ਭਾਵੇਂ ਮੀਂਹ ਪੈਂਦਾ ਹੋਵੇ,ਭਾਵੇਂ ਸੁੱਕਾ ਮੌਸਮ ਹੋਵੇ,ਹਰ ਸਮੇਂ ਰਾਹੀ ਸੁਖ ਚੈਨ ਨਾਲ ਲਾਹੌਰ ਤੋਂ ਕਲਕੱਤੇ ਤੀਕ ੧੨ ਸੌ ਮੀਲ ਦਾ ਸਫਰ ਅਥਵਾ ਕਲਕੱਤੇ ਤੋਂ ਲੈਕੇ ਬੰਬਈ ਤੀਕ ਸਾਢੇ ਤੇਰਾਂ ਸੌ ਮੀਲ ਦੀ ਵਿੱਥ ਰੇਲ ਵਿਚ ਬੈਠਿਆਂ ਬੈਠਿਆਂ ਥੋਹੜੀ ਘੰਟਿਆਂ ਵਿਚ ਦੱਪ ਜਾਂਦਾ ਹੈ। ਇਸਤੋਂ ਪਹਲਾਂ ਆਦਮੀ ਸਾਰੇ ਦਿਨ ਵਿਚ ਦਸ ਤੋਂ ਵੀਹ ਮੀਲ ਤਕ ਚਲ ਸਕਦਾ ਸੀ, ਹੁਣ ਰੇਲ ਇੰਨੇ ਚਿਰ ਵਿਚ ੪੦੦ ਮੀਲ ਪਹੁੰਚਾ ਦੇਂਦੀ ਹੈ।

੭–ਹਿੰਦੁਸਤਾਨ ਦੀ ਸਭ ਤੋਂ ਪਹਲੀ ਰੇਲ ਦੀ ਸੜਕ ੨੦ ਮੀਲ ਲੰਮੀ ਸੀ, ਜਿਹੜੀ ੧੯੫੩ ਵਿਚ ਬੰਬਈ ਵਿਚ ਬਣਾਈ ਗਈ ਸੀ। ਸੰ: ੧੯੫੭ ਵਿੱਚ ੩੦੦ ਮੀਲ ਲੰਮੀ ਸੜਕ ਸੀ, ਪੰਜਾਹ ਵਰ੍ਹੇ ਪਿੱਛੋਂ ਅਰਥਾਤ ੧੯੦੯ ਵਿੱਚ ੩੧ ਹਜ਼ਾਰ ਮੀਲ ਲੰਬਾਈ ਦੀ ਸੜਕ ਤਿਆਰ ਹੋ ਗਈ, ਅਤੇ ਇੱਸੇ ਵਰ੍ਹੇ ਵਿਚ ਇਸ ਦਵਾਰਾ ੩੩ ਕਰੋੜ ਮੁਸਾਫਰ ਅਤੇ ੬ ਕਰੋੜ ਦਾਮਾਲ ਰਵਾਨਾ ਹੋਇਆ।ਤੀਜੇ ਦਰਜੇ

ਦੇ ਮੁਸਾਫਰਾਂ ਪਾਸੋਂ ੧ ਪੈਸਾ ਮੀਲ ਪਿੱਛ ਅਤੇ ਮਾਲ ਉੱਤੇ ਇਕ ਮੀਲ ਤੇ ਇਕ ਟਨ ਪਿੱਛੇ ਦੋ ਪੈਸੇ ਤੋਂ ਘੱਟ ਹੀ ਕਰਾਇਆ ਲਿਆ ਜਾਂਦਾ ਹੈ।

—:o:—

## ੪—ਡਾਕਖਾਨਾ ਅਤੇ ਤਾਰ

੧—ਜੇਹੜਾ ਨ ਡਾਕਖਾਨੇ ਦਾ ਪ੍ਰਬੰਧ ਹੈ ਪਿਛਲਿਆਂ ਸਮਿਆਂ ਵਿਚ ਇਸਦਾ ਨਾਉਂ ਥਾਉਂ ਨਹੀਂ ਸੀ, ਜਦ ਹਿੰਦੁਸਤਾਨ ਵਿਚ ਅਨੇਕਾਂ ਰਜ-ਵਾੜੇ ਸਨ ਅਤੇ ਕੋਈ ਬਲਵਾਨ ਰਾਜਾ ਸਾਰਿਆਂ ਉੱਤੇ ਜਬ੍ਹਾ ਖਣ ਵਾਲਾ ਨਹੀਂ ਸੀ, ਡਾਕਖਾਨੇ ਦਾ ਪ੍ਰਬੰਧ ਹੋਣਾ ਬੜਾ ਅਸੰਭਵ ਸੀ, ਜੇਕਰ ਕਿਸੇ ਬਾਹਰਲੇ ਦੇਸਾਂ ਨੂੰ ਚਿੱਠੀ ਪੱਤ੍ਰ ਭੇਜਿਆ ਜਾਂਦਾ ਸੀ ਤਾਂ ਅਕਸਰ ਕਰਕੇ ਤਾਂ ਓਹ ਅੱਪੜਦਾ ਹੀ ਨਹੀਂ ਸੀ, ਜੇ ਅੱਪੜ ਭੀ ਜਾਂਦਾ ਸੀ ਤਾਂ ਕਈ ਮਹੀਨੇ ਲੱਗ ਜਾਂਦੇ ਸਨ ਅਤੇ ਖ਼ਰਚ ਭੀ ਬੜਾ ਪੈਂਦਾ ਸੀ॥

੨—ਸੰ: ੧੯੩੭ ਵਿਚ ਸਭ ਲੋਕਾਂ ਲਈ ਡਾਕ-ਖਾਨੇ ਖੋਹਲੇ ਗਏ। ਓਹਨਾਂ ਦਿਨਾਂ ਵਿਚ ਟਿਕਟ ਨਹੀਂ ਸਨ, ਮਸੂਲ ਪਹਲਾਂ ਦੇਣਾ ਪੈਂਦਾ ਸੀ ਅਤੇ ਵਿੱਥ ਦੇ ਅਨੁਸਾਰ ਹੁੰਦਾ ਸੀ, ਉਸ ਸਮੇਂ ਬੰਬਈ ਤੋਂ ਕਲਕੱਤੇ ਚਿੱਠੀ ਭੇਜਣ ਦਾ ਖ਼ਰਚ ਇਕ ਰਪੱਯਾ ਇਕ ਤੋਲੇ ਪਿੱਛੇ ਸੀ।

੩—ਸੰ: ੧੮੫੪ ਵਿੱਚ ਡਾਕਖਾਨੇ ਦਾ ਮਹਕਮਾ ਬਣਿਆਂ ਅਤੇ ਟਿਕਟ ਭੀ ਬਣਾਏ ਗਏ। ਇਸ ਸਮੇਂ ਸਾਰਾ ਹਿੰਦੁਸਤਾਨ ਇੱਕੋ ਸਰਕਾਰ ਦੇ ਅਧੀਨ ਸੀ, ਇਸ ਲਈ ਵਿੱਥ ਦੇ ਖਿਆਲ ਨੂੰ ਛੱਡ ਕੇ ਮਸੂਲ ਨੀਯਤ ਕੀਤਾ ਗਿਆ। ਪਿੱਛੋਂ ਮਸੂਲ ਘਟਦਾ ਘਟਦਾ ਹੁਣ ਦੇ ਮਸੂਲ ਤੱਕ ਪਹੁੰਚ ਗਿਆ ਹੈ।

੪—ਸੰ: ੧੮੫੬ ਵਿਚ ੭੫੦ ਡਾਕਖਾਨੇ ਅਤੇ ਲੈਟਰ ਬਕਸ ਸਨ। ੩੬ ਹਜ਼ਾਰ ਮੀਲ ਦੇ ਫਾਸਲੇ ਵਿੱਚ ਚਿੱਠੀਆਂ ਚੱਲੀਆਂ ਅਤੇ ਵਰ੍ਹੇ ਵਿਚ ੩ ਕ੍ਰੋੜ ਚਿੱਠੀਆਂ ਅਤੇ ਪਾਰਸਲ ਭੇਜ ਗਏ। ਮਗਰਲੇ ੬੦ ਵਰ੍ਹਿਹਾਂ ਵਿਚ ਬੜਾ ਵਾਧਾ ਹੋਇਆ ਹੈ। ਹੁਣ ੭੦ ਹਜ਼ਾਰ ਡਾਕਖਾਨੇ ਅਤੇ ਲੈਟਰ ਬਕਸ ਹਨ, ੧ ਲੱਖ ੬੦ ਹਜ਼ਾਰ ਮੀਲ ਤੱਕ ਚਿਠੀਆਂ ਜਾਂਦੀਆਂ ਹਨ, ੯੪$\frac{1}{2}$ ਕਰੋੜ ਚਿੱਠੀਆਂ ਅਤੇ ਪਾਰ-ਸਲ ਚਲਦੇ ਹਨ, ਇੱਕ ਪੈਸੇ ਦਾ ਪੋਸਟ ਕਾਰਡ ੩ ਹਜ਼ਾਰ ਮੀਲ ਤਕ ਜਾ ਸਕਦਾ ਹੈ ਅਤੇ ਇਕ ਆਨੇ ਨਾਲ ੯ ਹਜ਼ਾਰ ਮੀਲ ਇੰਗਲੈਂਡ ਤੱਕ ਚਿੱਠੀ ਜਾ ਸਕਦੀ ਹੈ।

੫—ਜਦ ਸੰ: ੧੮੫੯ ਵਿਚ ਈਸਟ ਇੰਡੀਆ ਕੰਪਨੀ ਹੱਥੋਂ ਹਿੰਦੁਸਤਾਨ ਦਾ ਰਾਜ ਨਿਕਲ ਕੇ ਬਾਦਸ਼ਾਹ ਦੇ ਹੱਥ ਆਇਆ, ਤਾਂ ਸੇਵਿੰਗ ਬੈਂਕ

ਅਤੇ ਮਨੀਆਰਡਰ ਨਹੀਂ ਸਨ। ਹੁਣ ੮ ਹਜ਼ਾਰ ਸੇਵਿੰਗ ਬੈਂਕ ਹਨ ਅਤੇ ਇਨ੍ਹਾਂ ਵਿਚ ੧੨ ਲੱਖ ਲੋਕਾਂ ਦਾ ਹਸਾਬ ਹੈ, ਇਨ੍ਹਾਂ ਵਿੱਚ $\frac{੯}{੧੦}$ ਹਿੰਦੁਸਤਾਨੀ ਹਨ, ਜਿਹੜੇ ਪਿਛਲਿਆਂ ਸਮਿਆਂ ਵਿਚ ਆਪਣੀ ਬੱਚਤ ਨੂੰ ਜ਼ਮੀਨ ਵਿਚ ਦੱਬਕੇ ਰਖਦੇ ਸਨ। ਹੁਣ ਸਰਕਾਰ ਸਾਂਭਦੀ ਹੈ ਅਤੇ ਨਾਲ ਹੀ ਵਿਆਜ ਭੀ ਵਿੰਦੀ ਹੈ। ਸੰ: ੧੯੧੧ ਵਿਚ ਇਸ ਰੁਪੱਯ ਦਾ ਜੋੜ ੧੭ ਕ੍ਰੋੜ ਸੀ; ਇਤਨੀ ਵੱਡੀ ਰਕਮ ਦਾ ਡਾਕਖਾਨੇ ਦੇ ਸੇਵਿੰਗ ਬੈਂਕ ਵਿਚ ਜਮਾਂ ਹੋਣਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਲੋਕੀ ਸਰਕਾਰ ਅੰਗ੍ਰੇਜ਼ੀ ਤੇ ਇਤਬਾਰ ਰੱਖਦੇ ਹਨ, ਵਰ੍ਹੇ ਦੇ ਵਰ੍ਹੇ ੩੭$\frac{੧}{੨}$ ਕ੍ਰੋੜ ਦੇ ਮਨੀਆਰਡਰ ਆਉਂਦੇ ਜਾਂਦੇ ਹਨ।

੬–ਤਾਰ ਦਵਾਰਾ ਕੇਵਲ ਬਪਾਰੀਆਂ ਨੂੰ ਹੀ ਮੱਦਦ ਨਹੀਂ ਮਿਲਦੀ, ਸਗੋਂ ਹੋਰ ਲੋਕਾਂ ਨੂੰ ਭੀ ਘਰੋਗੇ ਕੰਮਾਂ ਵਿਚ ਲਾਭ ਪਹੁੰਚਦਾ ਹੈ, ਇਹ ਸਰਕਾਰ ਨੂੰ ਭੀ ਸੁਖਦਾਈ ਹੈ, ਇਸ ਕਰਕੇ ਰਾਜ ਪ੍ਰਬੰਧ ਵਿਚ ਬੜੀ ਮੱਦਦ ਮਿਲਦੀ ਹੈ। ਪਿਛਲੇ ਬਾਦਸ਼ਾਹਾਂ ਵਿਚ ਅਕਬਰ ਅਤੇ ਔਰੰਗਜ਼ੇਬ ਜਿਹੇ ਬਲਕਾਰ ਬਾਦਸ਼ਾਹਾਂ ਨੂੰ ਭੀ ਇਹ ਵੱਡੀ ਸਹਾਇਤਾ ਪ੍ਰਾਪਤ ਨਹੀਂ ਸੀ। ਸੰ: ੧੯੫੧ ਵਿਚ ਤਾਰ ਦੀ

ਪਹਿਲੀ ਲੈਨ ਕਲਕੱਤੇ ਵਿਚ ਲਗਾਈ ਗਈ ਸੀ, ਇਹ ਕੇਵਲ ੧੨ ਮੀਲ ਲੰਮੀ ਸੀ, ਇਸਤੋਂ ੪ ਵਰ੍ਹੇ ਪਿੱਛੋਂ ਸੰ: ੧੯੫੫ ਵਿਚ ਲਾਰਡ ਡਲਹੌਜ਼ੀ ਦੇ ਸਮੇਂ ੩ ਹਜ਼ਾਰ ਮੀਲ ਤਕ ਤਾਰ ਬਣ ਗਈ। ਇਸਤੋਂ ੬੦ ਵਰ੍ਹੇ ਪਿੱਛੋਂ ਅਰਥਾਤ ਵਰਤਮਾਨ ਸਮੇਂ ਵਿਚ ੭੫ ਹਜ਼ਾਰ ਮੀਲ ਲੰਮੀ ਤਾਰ ਉੱਤੇ ੭ ਹਜ਼ਾਰ ਤਾਰ ਘਰ ਕੰਮ ਕਰਦੇ ਹਨ, ਅਤੇ ਹਰ ਵਰ੍ਹੇ ਇਨ੍ਹਾਂ ਵਿੱਚੋਂ ਦੀ ੧ ਕ੍ਰੋੜ ੨੦ ਲੱਖ ਤਾਰਾਂ ਲੰਘਦੀਆਂ ਹਨ, ਹਰੇਕ ਆਦਮੀ ੧੨ ਲਫ਼ਜ਼ਾਂ ਦੀ ਨਿੱਕੀ ਜਿਹੀ ਤਾਰ ਸੈਂਕੜਿਆਂ ਅਥਵਾ ਹਜ਼ਾਰਾਂ ਮੀਲਾਂ ਦੀ ਵਿੱਥ ਉੱਤੇ ਅੱਠ ਆਨੇ ਖਰਚ ਕਰਕੇ ਆਪਣੇ ਸੱਜਣਾਂ ਪਾਸ ਭੇਜ ਸਕਦਾ ਹੈ॥

—:o:—

## ੫—ਨਹਿਰਾਂ ਅਤੇ ਆਬਪਾਸ਼ੀ (ਸਿੰਜਾਈ)

੧—ਮਾਲ ਅਸਬਾਬ ਅਤੇ ਮੁਸਾਫਰਾਂ ਨੂੰ ਨਹਿਰਾਂ ਰੇਲ ਨਾਲੋਂ ਭੀ ਸਸਤੀਆਂ ਲੈ ਜਾਂਦੀਆਂ ਹਨ, ਪਰ ਉਨ੍ਹਾਂ ਪਾਸੋਂ ਕੇਵਲ ਏਹੋ ਕੰਮ ਨਹੀਂ ਲਿਆ ਜਾਂਦਾ ਸਗੋਂ ਓਹ ਜ਼ਮੀਨ ਦੇ ਵੱਡੇ ਵੱਡੇ ਟੁਕੜਿਆਂ ਨੂੰ ਜਲ ਨਾਲ ਸਿੰਜਦੀਆਂ ਹਨ। ਭਾਵੇਂ ਪੁਰਾਣਿਆਂ ਸਮਿਆਂ ਵਿਚ ਭੀ ਨਹਿਰਾਂ ਸਨ ਪਰ ਜਦੋਂ ਸ੍ਰਕਾਰ ਅੰਗ੍ਰੇਜ਼ੀ ਨੇ ਰਾਜ ਪ੍ਰਬੰਧ ਆਪਣੇ ਹੱਥਾਂ

ਵਿਚ ਲਿਆ ਤਾਂ ਇਹ ਓਸ ਵੇਲੇ ਨਕੰਮੀਆਂ ਸਨ, ਲੜਾਈ ਝਗੜਿਆਂ ਦੇ ਹੋਣ ਕਰਕੇ ਇਹ ਉੱਕੀਆਂ ਬੇਕਾਰ ਹੋ ਗਈਆਂ ਸਨ। ਈਸਟ ਇੰਡੀਆ ਕੰਪਨੀ ਨੇ ਪੁਰਾਣੀਆਂ ਨਹਿਰਾਂ ਨੂੰ ਵਧਾਇਆ ਅਤੇ ਮੁਰੰਮਤ ਕਰਾਈ ਅਤੇ ਹੋਰ ਨਹਿਰਾਂ ਪੁਟਵਾਈਆਂ॥

੨–ਜਿਹੜੀਆਂ ਨਹਿਰਾਂ ਸੰ: ੧੯੫੧ ਵਿਚ ਵਗਦੀਆਂ ਸਨ ਉਨ੍ਹਾਂ ਨਾਲ ੧੫ ਲੱਖ ਏਕੜ ਜ਼ਮੀਨ ਸਿੰਜੀ ਜਾਂਦੀ ਸੀ, ਓਦੋਂ ਤੋਂ ੪੫ ਕ੍ਰੋੜ ਰੁਪਯਾ ਨਹਿਰਾਂ ਉੱਤੇ ਖਰਚ ਹੋ ਚੁੱਕਿਆ ਹੈ। ਹੁਣ ਹਿੰਦਸਤਾਨ ਵਿਚ ਸਾਰੀ ਦੁਨੀਆਂ ਨਾਲੋਂ ਚੰਗੀਆਂ ਨਹਿਰਾਂ ਮੌਜੂਦ ਹਨ, ੨ ਕ੍ਰੋੜ ੩੦ ਲੱਖ ਏਕੜ ਤੋਂ ਵੱਧ ਜ਼ਮੀਨ ਨੂੰ ਪਾਣੀ ਮਿਲਦਾ ਹੈ, ਅਤੇ ਇਸ ਵਿਚ ੬੧ ਕ੍ਰੋੜ ਰੁਪਏ ਦੀ ਕੀਮਤ ਦੀਆਂ ਫਸਲਾਂ ਹੁੰਦੀਆਂ ਹਨ॥

੩–ਨਹਿਰ ਗੰਗਾ ਇਕ ਨਵੇਂ ਦਰਜਾ ਸਮਾਨ ੪੬੦ ਮੀਲ ਲੰਮੀ ਹੈ, ਅਤੇ ਇਸ ਦੀਆਂ ਸ਼ਾਖਾਂ ੪੪੯੦ ਮੀਲ ਹਨ॥

੪–ਪੰਜਾਬ ਵਿਚ ੪੫੦੦ ਮੀਲ ਵੱਡੀਆਂ ਨਹਿਰਾਂ ਅਤੇ ਉਨ੍ਹਾਂ ਦੀਆਂ ਸ਼ਾਖਾਂ ਹਨ, ਅਤੇ ੧੦੫੦੦ ਮੀਲ ਛੋਟੇ ਖਾਲ ਹਨ, ਇਹ ਸਾਰੇ ੫੦ ਲੱਖ ਏਕੜ ਜ਼ਮੀਨ ਨੂੰ ਸਿੰਜਦੇ ਹਨ। ਨਹਿਰ ਚਨਾਬ ਨੇ ਇਕ ਉੱਜੜੀ ਹੋਈ ਅਤੇ ਸੁੱਕੀ ਹੋਈ

ਬਾਰ ਨੂੰ ਹਰਿਆ ਭਰਿਆ ਬਾਗ ਬਣਾ ਦਿੱਤਾ ਹੈ, ਜਿਸਦਾ ਅਕਾਰ ੨੦ ਲੱਖ ਏਕੜ ਹੈ। ਸਿੰਧ ਦੀ ਉਸ ਭੋਂ ਵਿਚ ਜਿੱਥੇ ਕਦੇ ਸੁੱਕਿਆ ਹੋਇਆ ਜੰਗਲ ਸੀ ਬਹੁਤ ਕਣਕ ਪੈਦਾ ਹੁੰਦੀ ਹੈ, ਇਹ ਕਣਕ ੧੦ ਲੱਖ ਰਾਹਕਾਂ ਨੂੰ ਪਾਲਦੀ ਹੈ ਜਿਹੜੇ ਇੱਥੇ ਆਕੇ ਆਬਾਦ ਹੋਏ ਹਨ। ਸਿੰਧ ਦੀ ਇਹ ਨਵੀਂ ਆਬਾਦੀ ਕੇਵਲ ਉਥੋਂ ਦੇ ਵਸਨੀਕਾਂ ਨੂੰ ਹੀ ਨਹੀਂ ਪਾਲਦੀ ਸਗੋਂ ਇਕ ਵਰ੍ਹੇ ਵਿਚ ੩ ਕ੍ਰੋੜ ਰੁਪਏ ਦੀ ਕੀਮਤ ਦੀ ਕਣਕ ਵਿਦੇਸਾਂ ਨੂੰ ਭੇਜੀ ਜਾਂਦੀਹੈ, ਇਸ ਪ੍ਰਾਚੀਨ ਸਮੇਂ ਦੇ ਜੰਗਲ ਵਿਚ ਹੁਣ ਕਈ ਪ੍ਰਫੁਲਤ ਪਿੰਡ ਹਨ, ਜਿਨ੍ਹਾਂ ਦੀਆਂ ਸੜਕਾਂ ਚੰਗੀਆਂ ਹਨ, ਅਤੇ ਜਿਨ੍ਹਾਂ ਵਿਚ ਵੱਡੇ ਵੱਡੇ ਮੰਦਰ ਮਾੜੀਆਂ ਹਨ। ਖੂਹ, ਮਸੀਤਾਂ, ਦਰੱਖਤਾਂ ਦੇ ਜੰਗਲ, ਮਦਰੱਸੇ ਅਤੇ ਬਾਗ ਭੀ ਬਹੁਤ ਹਨ॥

—:o:—

## ੬—ਖੇਤੀ ਬਾੜੀ

੧—ਹਿੰਦੁਸਤਾਨੀਆਂ ਦਾ ਵੱਡਾ ਕਮਾਮ ਵਾਹੀ ਕਰਨੀ ਅਤੇ ਪਸ ਪਾਲਨਾ ਹੈ, ਇੱਥੋਂ ਤੀਕ ਕਿ ਤੀਹ ਕ੍ਰੋੜ ਵਸਨੀਕਾਂ ਵਿੱਚੋਂ ਦੋ ਤਿਹਾਈ ਦਾ ਗੁਜਾਰਾ ਵਾਹੀ ਨਾਲ ਹੁੰਦਾ ਹੈ, ਇਸ ਕਾਰਨ ਕਿ ਇਸ ਦੇਸ ਵਿਚ ਪਿੰਡ ਬਹੁਤ ਹਨ ਅਤੇ ਪਿੰਡਾਂ ਵਿਚ ਹਰ ਦਸ ਆਦਮੀਆਂ ਵਿੱਚੋਂ ਨਵਾਂ ਦਾ ਗੁਜਾਰਾ

ਖੇਤੀ ਬਾੜੀ ਨਾਲ ਹੁੰਦਾ ਹੈ, ਇਸ ਕਰਕੇ ਸਰਕਾਰ ਵਾਹੀ ਕਰਨ ਵਾਲਿਆਂ ਦਾ ਖਾਸ ਧਿਆਨ ਰੱਖਦੀ ਹੈ। ਇਨ੍ਹਾਂ ਨੂੰ ਹਰ ਪ੍ਰਕਾਰ ਦੀ ਸਹਾਇਤਾ ਦਿੰਦੀ ਹੈ,ਅਤੇ ਦੱਸਦੀ ਹੈ ਕਿ ਖੇਤੀ ਬਾੜੀ ਦਾ ਕੰਮ ਕਿਨ੍ਹਾਂ ਤ੍ਰੀਕਿਆਂ ਨਾਲ ਚੰਗੀ ਤਰਾਂ ਹੋ ਸਕਦਾ ਹੈ॥

੨–ਪਰਜਾ ਲਈ ਵੱਡੀ ਲੋੜ ਸੁਖ ਤੇ ਰਾਖੀ ਦੀ ਹੈ, ਜਦ ਫ਼ੌਜਾਂ ਲੁੱਟਦੀਆਂ ਮਾਰਦੀਆਂ ਇਧਰ ਓਧਰ ਫਿਰਦੀਆਂ ਹੋਣ,ਖੇਤਾਂ ਨੂੰ ਉਜਾੜਦੀਆਂ ਹੋਣ ਅਤੇ ਗ੍ਰੀਬ ਰਾਹਕਾਂ ਦੀਆਂ ਫਸਲਾਂ ਨੂੰ ਕੱਟਣ ਅਤੇ ਸਾੜਨ ਵਿੱਚ ਲਗੀਆਂ ਹੋਣ ਤਾਂ ਖੇਤੀ ਬਾੜੀ ਕਰਨੀ ਅਸੰਭਵ ਹੈ। ਹੁਣ ਹਰ ਥਾਂ ਅਮਨ ਚੈਨ ਹੈ ਜਿਉਂ ਜਿਉਂ ਇਲਾਕੇ ਅੰਗ੍ਰੇਜ਼ੀ ਰਾਜ ਵਿੱਚ ਮਿਲਦੇ ਗਏ ਪ੍ਰਜਾ ਅਮਨ ਅਮਾਨ ਨਾਲ ਖੇਤੀ ਬਾੜੀ ਕਰਨ ਲਗ ਪਈ।

੩–ਪ੍ਰਜਾ ਦੀ ਦੂਜੀ ਲੋੜ ਛੋਂ ਉੱਤੇ ਮਾਮੂਲੀ ਦਰਜੇ ਦਾ ਮਸੂਲ ਹੈ, ਅੰਗ੍ਰੇਜ਼ੀ ਰਾਜ ਵਿੱਚ ਉਹ ਭੀ ਬਹੁਤਾ ਨਹੀਂ ਹੈ, ਪ੍ਰਜਾ ਉਸ ਨੂੰ ਦੇਕੇ ਬਾਕੀ ਰੁਪਯਾ ਜਿਵੇਂ ਚਾਹੇ ਵਰਤ ਸਕਦੀ ਹੈ, ਮਾਮਲਾ ਉਗ੍ਰਾਹੁਣ ਵਾਲਿਆਂ ਅਫਸਰਾਂ ਨੂੰ ਸਰਕਾਰ ਵੱਡੀਆਂ ਵੱਡੀਆਂ ਤਨਖਾਹਾਂ ਦਿੰਦੀ ਹੈ, ਪ੍ਰਜਾ ਨੂੰ ਕੁਝ ਨਹੀਂ ਦੇਣਾ ਪੈਂਦਾ, ਜਿਤਨਾ ਅਨਾਜ ਲੋੜ ਤੋਂ ਵੱਧ ਹੋਵੇ ਜ਼ਿਮੀਦਾਰ ਬਪਾਰੀਆਂ ਪਾਸ ਵੇਚ ਸਕਦਾ ਹੈ, ਜੇਹੜੇ ਦੇਸ ਦੇ ਹੋਰ ਹਿੱਸਿਆਂ ਵਿੱਚ

ਵੇਚਣ ਲਈ ਲੈ ਜਾਂਦੇ ਹਨ, ਜੇਕਰ ਚੰਗੀਆਂ ਸੜਕਾਂ ਅਤੇ ਰੇਲਾਂ ਦੂਰ ਦੂਰ ਦੇਸਾਂ ਵਿੱਚ ਲੈ ਜਾਣ ਲਈ ਨਾਂ ਹੁੰਦੀਆਂ ਤਾਂ ਬਪਾਰੀ ਅਜੇਹਾ ਕਦੇ ਨਾਂ ਕਰਦੇ, ਇਹ ਸਾਰੇ ਸੁਖ ਦੇ ਸਾਧਨ ਸਰਕਾਰ ਪੈਦਾ ਕਰਦੀ ਹੈ, ਜਿਸ ਨਾਲ ਜ਼ਿਮੀਦਾਰਾਂ ਨੂੰ ਬਹੁਤ ਮਦਦ ਮਿਲਦੀ ਹੈ।

੪—ਸਰਕਾਰ ਨੇ ਪ੍ਰਜਾ ਅਤੇ ਉਸਦੀ ਸੰਤਾਨ ਲਈ ਖੇਤੀ ਬਾੜੀ ਦੇ ਕਾਲਜ ਅਤੇ ਪ੍ਰੀਖਿਆ ਕਰਨ ਲਈ ਫ਼ਾਰਮ (ਖੇਤ) ਬਣਾਏ ਹਨ, ਇਨ੍ਹਾਂ ਵਿੱਚ ਨਵੇਂ ਅਤੇ ਚੰਗੇ ਖੇਤੀ ਬਾੜੀ ਦੇ ਢੰਗ ਸਿਖਾਏ ਜਾਂਦੇ ਹਨ ਅਤੇ ਬਿਦੇਸਾਂ ਵਿੱਚ ਚੰਗੇ ਅਨਾਜ ਫਲ ਅਤੇ ਸਬਜ਼ੀਆਂ ਭਾਜੀਆਂ ਅਤੇ ਮੇਵੇ ਲਿਆਕੇ ਇਨ੍ਹਾਂ ਪ੍ਰੀਖੀ ਫ਼ਾਰਮਾਂ ਵਿੱਚ ਬੀਜੇ ਜਾਂਦੇ ਹਨ, ਫ਼ਸਲ ਪੈਦਾ ਕਰਨ ਦੇ ਨਵੇਂ ਢੰਗ, ਨਵੇਂ ਹਲ ਅਤੇ ਸੱਜਰੇ ਬੀਜਾਂ ਦੀ ਪ੍ਰੀਖਜਾ ਕੀਤੀ ਜਾਂਦੀ ਹੈ, ਜੇਹੜੀਆਂ ਬੀਮਾਰੀਆਂ ਬੂਟਿਆਂ ਲਈ ਹਾਨੀਕਾਰਕ ਹਨ ਅਤੇ ਕਣਕ, ਚਾਉਲ, ਕਾਫ਼ੀ, ਗੰਨਾ ਅਤੇ ਹੋਰ ਫ਼ਸਲਾਂ ਨੂੰ ਬਰਬਾਦ ਕਰਦੀਆਂ ਹਨ ਉਨ੍ਹਾਂ ਦੀ ਚੰਗੀ ਤਰਾਂ ਖੋਜ ਕੀਤੀ ਜਾਂਦੀ ਹੈ, ਜੇਹੜੇ ਲੋਕ ਇਨ੍ਹਾਂ ਬੀਮਾਰੀਆਂ ਅਤੇ ਉਨ੍ਹਾਂ ਦੇ ਇਲਾਜ ਅਥਵਾ ਰੋਕ ਥਾਮ੍ਹ ਦੇ ਜਾਣੂ ਹੋਣ ਉਨ੍ਹਾਂ ਨੂੰ ਪਿੰਡਾਂ ਵਿੱਚ ਘੱਲਿਆ ਜਾਂਦਾ ਹੈ ਕਿ ਵਾਹੀ ਕਰਨ ਵਾਲਿਆਂ ਅਤੇ ਬਾਗ਼ਬਾਨਾਂ ਨੂੰ ਇਨ੍ਹਾਂ ਦਾ ਪੂਰਾ ਪੂਰਾ ਗਜਾਨ

ਕਰਾ ਦੇਣ ਅਤੇ ਚੰਗੇ ਚੰਗੇ ਢੰਗ ਦੱਸਣ।

੫–ਇੱਕ ਮੈਹਕਮਾ ਪਸੂਆਂ ਦੇ ਇਲਾਜ ਦਾ ਭੀ ਹੈ, ਜਿਸਨੂੰ ਵਟੈਰੀਨਰੀ ਮੈਹਕਮਾ ਆਖਦੇਹਨ ਇਸਦੇ ਮੁਲਾਜ਼ਮ ਜ਼ਿਮੀਦਾਰਾਂ ਦੇ ਪਸੂਆਂ ਦੀ ਖਬਰ ਰਖਦੇ ਅਤੇ ਜਿਥੋਂ ਤਕ ਹੋ ਸਕਦਾਹੈ ਉਸਨੂੰ ਆਪ ਆਪਣੇ ਪਸੂਆਂ ਦੀ ਸਾਂਭ ਸਿਖਾਉਂਦੇ ਹਨ, ਇਸ ਕੰਮ ਨੂੰ ਸਿਖਾਉਣ ਲਈ ਮਦਰਸੇ ਭੀ ਹਨ, ਜਿਥੇ ਪਸੂਆਂ ਦੇ ਇਲਾਜ ਦੀ ਸਿਖਜਾ ਦਿਤੀ ਜਾਂਦੀ ਹੈ, ਉਹ ਪਸੂਆਂ ਦੀ ਨਸਲ ਨੂੰ ਉੱਨਤ ਕਰਨ ਦੇ ਭੀ ਜਤਨ ਕਰਦੇ ਰਹਿੰਦੇ ਹਨ, ਤਾਕਿ ਜ਼ਿਮੀਦਾਰਾਂ ਨੂੰ ਓਹੋ ਜਿਹੀਆਂ ਚੰਗੀਆਂ ਗਾਈਆਂ, ਤਕੜੇ ਬੈਲ, ਘੋੜੇ, ਵੱਛੂ ਮਿਲ ਸਕਣ, ਜਿਹੇ ਇੰਗਲੈਂਡ, ਆਸਟ੍ਰੇਲੀਆ ਅਤੇ ਹੋਰ ਦੇਸਾਂ ਵਿਚ ਹਨ।

੬–ਹਰ ਥਾਂ ਜ਼ਿਮੀਦਾਰਾਂ ਦੇ ਬੱਚਿਆਂ ਲਈ ਮਦਰੱਸੇ ਖੋਲ੍ਹੇ ਹੋਏ ਹਨ ਤਾਕਿ ਓਹ ਲਿਖਣਾ ਪੜ੍ਹਨਾ ਸਿੱਖ ਜਾਣ, ਕਿਤਾਬਾਂ ਵਿਚ ਬਹੁਤ ਵਿਦਜਾ ਹੁੰਦੀਹੈ, ਇਸਕਰਕੇ ਜੋ ਲੋਕ ਪੜ੍ਹਨਾ ਸਿਖ ਲੈਣ ਓਹ ਵਿਦਵਾਨਹੋਕੇ ਆਪਣੀਆਂ ਭੋਆਂ ਵਿਚ ਚੰਗੀ ਤਰਾਂ ਵਾਹੀ ਕਰ ਸਕਦੇ ਹਨ ਅਤੇ ਆਪਣਾ ਹਿਸਾਬ ਕਤਾਬ ਰੱਖਕੇ ਲੋਕਾਂ ਦੇ ਧੋਖੇ ਤੋਂ ਬਚ ਸਕਦੇ ਹਨ॥

—:o:—

# ੭-ਕਾਲਪੀੜਤ ਲੋਕਾਂ ਦੀ ਸਹਾਇਤਾ

੧-ਪੁਰਾਣਿਆਂ ਸਮਿਆਂ ਵਿਚ ਹਿੰਦੁਸਤਾਨ ਵਿਖੇ ਬੜੇ ਭਿਆਨਕ ਕਾਲ ਪਏ, ਇਨ੍ਹਾਂ ਦਾ ਵਿਰ-ਤਾਂਤ ਹਿੰਦੂਆਂਦੀਆਂਪਵਿਤ੍ਰਪੁਸਤਕਾਂ ਵਿਚ ਮਿਲਦਾ ਹੈ,ਪਿਛੋਂ ਜਦ ਮੁਸਲਮਾਨ ਬਾਦਸ਼ਾਹ ਬਣੇ ਤਦੋਂ ਦੇ ਕਾਲਾਂ ਦੇ ਹਾਲ ਵੀ ਇਤਿਹਾਸਾਂ ਵਿਚ ਦਰਜ ਹਨ। ਅਕਬਰ ਬਾਦਸ਼ਾਹ ਦੇ ਸਮੇਂ ਤਿੰਨ ਬੜੇ ਭਿਆਨਕ ਕਾਲ ਪਏ,ਲੱਖਾਂ ਆਦਮੀ ਮਰਗਏ ਕਿਉਂਕਿ ਉਨ੍ਹਾਂ ਸਮਿਆਂ ਵਿਚ ਰੇਲ ਨਹੀਂ ਸੀ ਅਤੇ ਦਰ ਦੂਰ ਥਾਵਾਂ ਉੱਤੇ ਅਨਾਜ ਭੇਜਨ ਦਾ ਕੋਈ ਢੰਗ ਨਹੀਂ ਸੀ।

੨-ਕਾਲ ਦੇ ਕਈ ਕਾਰਨ ਹਨ ਇਨ੍ਹਾਂ ਵਿਚੋਂ ਵੱਡਾ ਬਾਰਸ਼ ਦਾ ਨਾ ਹੋਣਾ ਹੈ, ਪਰ ਇਸਤੋਂ ਬਿਨਾਂ ਲੜਾਈ, ਲੁੱਟ ਅਤੇ ਭੈੜੇ ਰਾਜ ਪ੍ਰਬੰਧ ਕਰਕੇ ਭੀ ਕਾਲ ਪੈ ਜਾਂਦਾ ਹੈ, ਕਿਉਂਕਿ ਜਿੱਥੇ ਅਜਿਹਾ ਹਾਲ ਹੋਵ ਓਥੇ ਭਾਵੇਂ ਕਿਤਨਾ ਮੀਂਹ ਪਵੇ ਗਾਹਕ ਆਪਣੇ ਖੇਤਾਂ ਵਿਚ ਅਮਨ ਚੈਨ ਨਾਲ ਵਾਹੀ ਨਹੀਂ ਕਰ ਸਕਦੇ।

੩-ਹੁਣ ਹਿੰਦੁਸਤਾਨ ਵਿਚ ਅਮਨ ਅਤੇ ਰਾਜ ਪ੍ਰਬੰਧ ਬਹੁਤ ਚੰਗਾ ਹੈ, ਇਸ ਕਰਕੇ ਕਾਲ ਦੇ ਕੁਝ ਕਾਰਨ ਤਾਂ ਦੂਰ ਕੀਤੇ ਗਏ ਹਨ, ਪਰ ਚੰਗੀ ਤੋਂ ਚੰਗੀ ਸਰਕਾਰ ਭੀ ਅਸਮਾਨ ਤੋਂ ਆਪ ਮੀਂਹ

ਨਹੀਂ ਬਚਾ ਸਕਦੀ। ਫਿਰ ਭੀ ਬਾਰਸ਼ ਦੀ ਕਮੀਂ ਕਰਕੇ ਕਾਲ ਦਾ ਇਤਨਾ ਡਰ ਨਹੀਂ ਹੈ, ਜਿਤਨਾ ਪਹਲਾਂ ਸੀ। ਪਿੰਡਾਂ ਵਿਚ ਜੇ ਮੀਂਹ ਨਾ ਪਵੇ ਤਾਂ ਪੁਰਾਨਿਆਂ ਸਮਿਆਂ ਦੀ ਤਰ੍ਹਾਂ ਹੁਣ ਹਜ਼ਾਰਾਂ ਆਦਮੀ ਮਰ ਨਹੀਂ ਸਕਦੇ।

੪–ਪੁਰਾਣੇ ਸਮੇਂ ਵਿਚ ਜਦ ਸੁਤੰਤ੍ਰ ਬਾਦਸ਼ਾਹ ਸਨ, ਹਰੇਕ ਰਾਜਾ ਆਪਣੇ ਹੀ ਰਜਵਾੜੇ ਦਾ ਫ਼ਿਕਰ ਕਰਦਾ ਸੀ, ਦੂਜਿਆਂ ਦੀ ਕੋਈ ਪ੍ਰਵਾਹ ਨਹੀਂ ਕਰਦਾ ਸੀ। ਸਗੋਂ ਇਤਨਾ ਪਤਾ ਭੀ ਨਹੀਂ ਲਗਦਾ ਸੀ ਕਿ ਦੂਜੇ ਇਲਾਕੇ ਵਿਚ ਕੀ ਹੁੰਦਾ ਹੈ? ਹਿੰਦੁਸਤਾਨ ਦਾ ਹਰੇਕ ਹਿੱਸਾ ਤਦ ਹੀ ਕਾਲ ਤੋਂ ਬਚ ਸਕਦਾ ਹੈ ਜਦ ਸਾਰੇ ਦੇਸ ਦਾ ਇੱਕੋ ਵੱਡਾ ਹਾਕਮ ਹੋਵੇ, ਕਿਉਂਕਿ ਓਹ ਵੱਡਾ ਹਾਕਮ ਅਰਥਾਤ ਵੈਸਰਾਇ ਦੇਸ ਦੇ ਸਾਰੇ ਹਿੱਸਿਆਂ ਦੀ ਇੱਕੋ ਜਿਹੀ ਖਬਰ ਰੱਖ ਸਕਦਾ ਹੈ।

੫–ਹਿੰਦੁਸਤਾਨ ਬਹੁਤ ਵੱਡਾ ਦੇਸ ਹੈ, ਇਸ ਵਿਚ ਇਤਨੇ ਸੂਬੇ ਹਨ ਕਿ ਜੇਕਰ ਇਕ ਹਿੱਸੇ ਵਿਚ ਘੱਟ ਪੈਦਾਵਾਰ ਹੋਵੇ ਤਾਂ ਦੂਜੇ ਵਿਚ ਜ਼ਰੂਰ ਬਹੁਤੀ ਪੈਦਾਵਾਰ ਹੋਵੇਗੀ। ਜਦ ਇਨ੍ਹਾਂ ਸੂਬਿਆਂ ਦਾ ਇਕੋ ਵੱਡਾ ਹਾਕਮ ਹੋਵੇ ਤਾਂ ਇੱਕ ਤੋਂ ਦੂਜੇ ਨੂੰ ਮਦਦ ਭਿਜਵਾ ਸਕਦਾ ਹੈ॥

੬–ਪਿਛਲਿਆਂ ਸਮਿਆਂ ਵਿਚ ਜੇ ਇੱਕ ਸੂਬਾ ਦੂਜੇ ਦੀ ਸਹਾਇਤਾ ਕਰਨਾ ਚਾਹੇ ਤਾਂ ਭੀ ਨਹੀਂ

ਕਰ ਸਕਦਾ ਸੀ, ਕਿਉਂਕਿ ਰੇਲ ਤਾਂ ਉੱਕੀ ਨਹੀਂ ਸੀ, ਸੜਕਾਂ ਭੀ ਘੱਟ ਸਨ, ਸਗੋਂ ਜਿਹੀਆਂ ਸੜਕਾਂ ਅੱਜ ਦਿਸਦੀਆਂ ਹਨ ਇਨ੍ਹਾਂ ਵਰਗੀ ਇੱਕ ਭੀ ਨਹੀਂ ਸੀ ।

੭-ਜਦ ਸ੍ਰਕਾਰ ਅੰਗ੍ਰੇਜ਼ੀ ਨੇ ਹਿੰਦੁਸਤਾਨ ਦਾ ਰਾਜ ਪ੍ਰਬੰਧ ਆਪਣੇ ਹੱਥਾਂ ਵਿੱਚ ਲਿਆ ਤਾਂ ਬਹੁਤ ਸਾਰੇ ਜਤਨ ਕੀਤੇ ਗਏ, ਬਹੁਤ ਸਾਰਾ ਰੁਪੱਯਾ ਖਰਚ ਕੀਤਾ ਗਿਆ, ਕਈ ਤਜਵੀਜ਼ਾਂ ਅਨੁਸਾਰ ਮੁੜ ਮੁੜ ਤਜਰਬੇ ਕੀਤੇ ਗਏ, ਕਈ ਔਕੜਾਂ ਦੇ ਪਿੱਛੋਂ ਕਾਲ ਨੂੰ ਰੋਕਣ ਦੇ ਚੰਗੇ ਢੰਗ ਕਢੇ ਗਏ, ਸਭ ਤੋਂ ਪਹਿਲਾਂ ਸਾਰੇ ਦੇਸ ਵਿੱਚ ਅਤੇ ਵਿਸ਼ੇਸ਼ ਕਰਕੇ ਉਨ੍ਹਾਂ ਇਲਾਕਿਆਂ ਵਿੱਚ ਰੇਲ ਬਣਾਈ ਜਿੱਥੇ ਘੱਟ ਮੀਂਹ ਪੈਂਦਾ ਸੀ, ਹੁਣ ਹਿੰਦੁਸਤਾਨ ਦੇ ਹਰੇਕ ਹਿੱਸੇ ਵਿਚ ਰੇਲ਼ ਦੁਆਰਾ ਪਹੁੰਚ ਸਕਦੇ ਹਾਂ ਅਤੇ ਅਨਾਜ ਭੀ ਲਿਆ ਸਕਦੇ ਹਾਂ । ਕੁਝ ਚਿਰ ਹੋਇਆ ਹੈ ਕਿ ਇੱਕ ਸੂਬੇ ਵਿੱਚ ਮੀਂਹ ਨਾ ਪੈਣ ਕਰਕੇ ਖਾਣ ਲਈ ਅਨਾਜ ਨਾ ਪੈਦਾ ਹੋਇਆ, ਤਦ ਓਥੇ ਰੇਲ ਦੇ ਰਾਹੀਂ ੨੫ ਲੱਖ ਟਨ ਅਨਾਜ ਪਹੁੰਚਾ ਦਿੱਤਾ ਗਿਆ ।

੯-ਦੂਜੇ ਦੇਸ ਦੇ ਵੱਡੇ ਵੱਡੇ ਇਲਾਕਿਆਂ ਵਿੱਚ ਨਹਿਰਾਂ ਨਾਲ ਭੋਆਂ ਸਿੰਜੀਦੀਆਂ ਹਨ, ਇਸ ਕਰਕੇ ਇਨ੍ਹਾਂ ਥਾਂਵਾਂ ਤੋਂ ਕਾਲ ਦਾ ਭੈ ਹਮੇਸ਼ਾ ਲਈ ਦੂਰ ਹੋ ਗਿਆ ਹੈ, ਕਿਉਂਕਿ ਭਾਵੇਂ ਮੀਂਹ ਪਵੇ

ਭਾਵੇਂ ਨਾ ਪਵੇ ਨਹਰ ਦਰਯਾ ਦੇ ਪਾਨੀ ਨਾਲ ਭਰੀ ਰਹਿੰਦੀ ਹੈ, ਦਰਯਾ ਪਹਾੜਾਂ ਵਿੱਚੋਂ ਆਉਂਦੇ ਹਨ, ਜਿਥੇ ਬਰਫ ਤੋਂ ਪਾਨੀ ਬਨਦਾ ਰਹਿੰਦਾ ਹੈ, ਅਤੇ ਇਸਦਾ ਮੀਂਹ ਨਾਲ ਕੋਈ ਵਾਸਤਾ ਨਹੀਂ।

ਤੀਸਰੇ–ਜੇਕਰ ਮੀਂਹ ਨਾ ਪਵੇ ਅਤੇ ਫਸਲਾਂ ਨਾਂ ਜੰਮਨ ਤਾਂ ਮਾਮਲਾ ਮਾਫ ਕੀਤਾ ਜਾਂਦਾ ਹੈ ਅਤੇ ਗਰੀਬ ਜ਼ਿਮੀਂਦਾਰ ਨੂੰ ਕੁਝ ਮਾਮਲਾ ਨਹੀਂ ਦੇਨਾ ਪੈਂਦਾ, ਸਗੋਂ ਉਸਨੂੰ ਖਾਨ ਲਈ ਅਤੇ ਅਗਲੇ ਵਰ੍ਹੇ ਲਈ ਬੀਜ ਖ੍ਰੀਦਣ ਵਾਸਤੇ ਭੀ ਅਗਾਊ ਰੁਪੱਯਾ ਦਿੱਤਾ ਜਾਂਦਾ ਹੈ।

੯–ਸੰ: ੧੯੦੧ ਵਿੱਚ ਕਈ ਇਲਾਕਿਆਂ ਵਿੱਚ ਮੀਂਹ ਉੱਕਾ ਨਾ ਪਿਆ ਤਾਂ ਜ਼ਮੀਨ ਦੇ ਮਾਮਲੇ ਦਾ ਦੋ ਕਰੋੜ ਰੁਪੱਯਾ ਮਾਫ ਕੀਤਾ ਗਿਆ, ਸੰ: ੧੯੧੨ ਵਿੱਚ ਦਸ ਵਰ੍ਹੀਨੇ ਮੁੱਕਨ ਤੱਕ ਸਰਕਾਰ ਨੇ ਪ੍ਰਜਾ ਦੀ ਸਹਾਇਤਾ ਅਤੇ ਮਾਮਲਾ ਮਾਫ ਕਰਨ ਵਿੱ ੨੯ ਕਰੋੜ ਰੁਪੱਯਾ ਖਰਚ ਕੀਤਾ।

੧੦–ਚੌਥੇ– ਸਹਾਇਕ ਕੰਮ ਖੋਲ੍ਹੇ ਜਾਂਦੇ ਹਨ, ਜਿਸਤਰਾਂ ਕਿਸੇ ਵੱਡੇ ਤਾਲ ਦਾ ਖੋਦਣਾ ਅਥਵਾ ਸੜਕ ਦਾ ਬਨਾਉਣਾ, ਜਿਹੜੇ ਲੋਕ ਇਨ੍ਹਾਂ ਕੰਮਾਂ ਉੱਤੇ ਲਾਏ ਜਾਂਦੇ ਹਨ ਉਨ੍ਹਾਂ ਨੂੰ ਮਜੂਰੀ ਦਿੱਤੀ ਜਾਂਦੀ ਹੈ, ਇਸ ਢੰਗ ਨਾਲ ਉਨ੍ਹਾਂ ਨੂੰ ਮੰਗਤਿਆਂ ਵਾਂਗ ਰੋਟੀ ਨਹੀਂ ਮਿਲਦੀ, ਸਗੋਂ ਓਹ ਦਸਾਂ

ਨਹੁਆਂ ਦੀ ਮਜੂਰੀ ਕਰਕੇ ਗੁਜ਼ਾਰਾ ਕਰਦ ਹਨ, ਜਿਹੜਾ ਕੰਮ ਓਹ ਕਰਦੇ ਹਨ ਲੋਕਾਂ ਲਈ ਹਮੇਸ਼ਾਂ ਵਾਸਤੇ ਲਾਭਦਾਇਕ ਹੁੰਦਾ ਹੈ। ਜਿਹੜੇ ਆਦਮੀ ਕੰਮ ਨਹੀਂ ਕਰ ਸਕਦੇ ਅਰਥਾਤ ਬੁੱਢੇ, ਬੀਮਾਰ ਅਥਵਾ ਕਮਜ਼ੋਰ ਹਨ ਉਨ੍ਹਾਂ ਨੂੰ ਮੇਹਨਤ ਕਰਨ ਤੋਂ ਬਿਨਾਂ ਰੁਪਯਾ ਦਿੱਤਾ ਜਾਂਦਾ ਹੈ।

੧੧–ਪੰਜਵੇਂ–ਸਹਾਇਕ ਕੈਂਪਾਂ ਵਿਚ ਦਵਾ ਦਾਰੂ ਲਈ ਹਸਪਤਾਲ ਭੀ ਖੋਲ੍ਹੇ ਜਾਂਦੇ ਹਨ ਅਤੇ ਗ਼੍ਰੀਬਾਂ ਦੀ ਪੂਰੀ ਪੂਰੀ ਸੰਭਾਲ ਹੁੰਦੀ ਹੈ, ਤਾਕਿ ਓਹ ਜੀਉਂਦੇ ਰਹਿਣ।

੧੨–ਛੀਵੇਂ–ਸਾਰੇ ਦੇਸ ਦੇ ਅਨਾਜ ਦੇ ਬਿਉ-ਪਾਰੀਆਂ ਨੂੰ ਖਬਰ ਕੀਤੀ ਜਾਂਦੀ ਹੈ ਕਿ ਅਨਾਜ ਦੀ ਲੋੜ ਹੈ, ਓਹ ਇਤਨਾਂ ਅਨਾਜ ਲਿਆਉਂਦੇ ਹਨ ਜਿਤਨਾ ਲੋਕਾਂ ਦੀਆਂ ਲੋੜਾਂ ਨੂੰ ਪੂਰਾ ਕਰੇ। ਬਿਉਪਾਰੀ ਲੋਕ ਨਫੇ ਦੀ ਖਾਤਰ ਇਹ ਕੰਮ ਆਪਣੇ ਆਪ ਕਰਦੇ ਹਨ, ਕੋਈ ਓਨ੍ਹਾਂ ਨੂੰ ਮਜਬੂਰ ਨਹੀਂ ਕਰਦਾ।

੧੩–ਸੱਤਵੇਂ– ਸਰਕਾਰ ਨੇ ਇਕ ਕਾਲ ਦਾ ਕਾਨੂਨ ਬਣਾਇਆ ਹੋਇਆ ਹੈ, ਜਿਸ ਵਿਚ ਕਾਲ ਸੰਬੰਧੀ ਸਾਰੇ ਨਿਯਮ ਦਰਜ ਹਨ, ਇਸ ਦੀ ਵਿਚਾਰ ਤੋਂ ਹਰੇਕ ਅਫਸਰ ਨੂੰ ਪਤਾ ਲਗ ਜਾਂਦਾ ਹੈ ਕਿ ਉਸਨੂੰ ਕੀ ਕਰਨਾ ਚਾਹੀਦਾ ਹੈ ? ਭਾਵੇਂ ਕਾਲ ਨਾ

ਭੀ ਹੋਵੇ ਹਰੇਕ ਸੂਬੇ ਵਿਚ ਸਹਾਇਕ ਕੰਮਾਂ ਦੇ ਨਕਸ਼ੇ ਤਿਆਰ ਹੁੰਦੇ ਰਹਿੰਦੇ ਹਨ ਅਤੇ ਪ੍ਰਵਾਨਗੀ ਮਿਲਦੀ ਰਹਿੰਦੀ ਹੈ, ਤਾਕਿ ਕਾਲ ਪੈ ਜਾਣ ਸਮੇਂ ਕਿਸੇ ਪ੍ਰਕਾਰ ਦੀ ਢਿੱਲ ਨਾ ਪਵੇ ਅਤੇ ਨਾਂ ਹੀ ਸਮਾਂ ਵਿਅਰਥ ਜਾਵੇ।

੧੪—ਅੰਤਮ ਇਲਾਜ ਇਹ ਹੈ ਕਿ ਸਰਕਾਰ ਨੇ ਸੰ: ੧੯੭੪ ਤੋਂ ਡੇਢ ਕ੍ਰੋੜ ਰੁਪਯਾ ਵਰ੍ਹਾ ਅਡ ਰਖ ਛੱਡਨਾ ਅਰੰਭ ਕੀਤਾ ਹੋਇਆ ਹੈ, ਤਾਕਿ ਜਿਸ ਵੇਲੇ ਕਿਸੇ ਸੂਬੇ ਵਿਚ ਕਾਲ ਪ੍ਰਤੀਤ ਹੋਵੇ ਤਾਂ ਲੋਕਾਂ ਦੀ ਸਹਾਇਤਾ ਲਈ ਇਸਦੇ ਪਾਸ ਬਹੁਤ ਰੁਪਯਾ ਹੋਵੇ ਅਤੇ ਕਾਲ ਦਾ ਪ੍ਰਬੰਧ ਚੰਗੀ ਤਰਾਂ ਹੋ ਸਕੇ॥

—:o:—

## ੮—ਸੇਵਿੰਗ ਬੈਂਕ ਅਤੇ ਸਾਂਝੀ ਰਾਸ ਵਾਲੀਆਂ ਸੁਸੈਟੀਆਂ

[ਜ਼ਿਮੀਂਦਾਰੀ ਬੈਂਕ]

੧—ਹਰੇਕ ਮਨੁੱਖ ਜਾਣਦਾ ਹੈ ਕਿ ਜਦ ਉਸਦੇ ਪਾਸ ਵੱਧ ਰੁਪੱਯਾ ਹੋਵੇ ਤਾਂ ਉਸ ਵਿਚੋਂ ਕੁਝ ਬਚਾ ਰੱਖਣਾ ਕਿਹੀ ਚੰਗੀ ਗੱਲ ਹੈ, ਕਿਉਂਕਿ ਜੇਕਰ

ਦਵਨੇਤ ਨਾਲ ਬੀਮਾਰ ਪੈ ਜਾਵੇ, ਕੰਮ ਕਰਨ ਦੇ ਯੋਗ ਨਾ ਰਹੇ ਅਥਵਾ ਬੁੱਢਾ ਹੋ ਜਾਵੇ ਤਾਂ ਬੱਚਤ ਦਾ ਜਮਾਂ ਕੀਤਾ ਹੋਇਆ ਰੁਪਯਾ ਕੰਮ ਆਉਂਦਾ ਹੈ, ਇਸੇ ਕਾਰਨ ਸਰਕਾਰ ਜਥਾ ਸ਼ਕਤ ਜਿਮੀਂਦਾਰਾਂ ਦੀ ਰੁਪਯਾ ਬਚਾ ਕੇ ਰੱਖਣ ਵਿੱਚ ਸਹਾਇਤਾ ਕਰਦੀ ਹੈ ॥

੨–ਕਦੇ ਕਦੇ ਆਦਮੀ ਨੂੰ ਹੁਦਾਰ ਲੈਣ ਦੀ ਭੀ ਲੋੜ ਪੈ ਜਾਂਦੀ ਹੈ, ਪੁਰਾਣਿਆਂ ਸਮਿਆਂ ਵਾਂਗ ਹੁਣ ਭੀ ਸ਼ਾਹੂਕਾਰ ਲੋਕ ਭਾਰੇ ਵਿਆਜ ਲੈਕੇ ਰੁਪੱਯਾ ਹੁਦਾਰ ਦਿੰਦੇ ਹਨ, ਜੇਕਰ ਕੋਈ ਗਰੀਬ ਆਦਮੀ ਇਨ੍ਹਾਂ ਪਾਸੋਂ ਰੁਪੱਯਾ ਹੁਦਾਰ ਲੈ ਭੀ ਲਵੇ ਤਾਂ ਹਮੇਸ਼ਾ ਲਈ ਕਰਜ਼ੇ ਦੇ ਹੇਠਾਂ ਹੀ ਰਹਿੰਦਾ ਹੈ। ਇਸ ਬਿਪਤਾ ਤੋਂ ਬਚਾਣ ਦੀ ਖਾਤਰ ਸਰਕਾਰ ਜ਼ਿਮੀਂਦਾਰਾਂ ਨੂੰ ਥੋੜੇ ਵਿਆਜ ਤੇ ਰੁਪਯਾ ਦੇਕੇ ਇਨ੍ਹਾਂ ਦੀ ਸਹਾਇਤਾ ਕਰਦੀ ਹੈ। ਇਹ ਕਿਸ ਢੰਗ ਨਾਲ ਹੁੰਦਾ ਹੈ? ਹੇਠਾਂ ਦਸਿਆ ਜਾਂਦਾ ਹੈ॥

੩–ਡਾਕਖਾਨਿਆਂ ਵਿੱਚ ਸੇਵਿੰਗ ਬੈਂਕ ਹਨ, ਇਨ੍ਹਾਂ ਵਿੱਚ ਜਿਸਦਾ ਜੀ ਚਾਹੇ ਚਾਰ ਆਨੇ ਦੀ ਨਿੱਕੀ ਜਿਹੀ ਰਕਮ ਤੱਕ ਜਮਾਂ ਕਰਾ ਸਕਦਾ ਹੈ। ਇਹ ਰੁਪੱਯਾ ਬੱਚਤ ਵਿੱਚ ਰਹਿੰਦਾ ਹੈ ਅਤੇ ਨਾਲ ਹੀ ਤਿੰਨ ਰੁਪਏ ਸੈਂਕੜਾ ਵਿਆਜ ਭੀ ਮਿਲਦਾ ਹ, ਕਿਸੇ ਹੋਰ ਘਰੋਗੇ ਬੈਂਕ ਤੋਂ ਵਿਆਜ ਤਾਂ ਬੇਸ਼ਕ

ਵੱਧ ਮਿਲ ਸਕਦਾ ਹੈ, ਪਰ ਓਥੇ ਨਿੱਕੀਆਂ ਨਿੱਕੀਆਂ ਰਕਮਾਂ ਨਹੀਂ ਜਮਾ ਹੁੰਦੀਆਂ ਅਤੇ ਚੰਗੇ ਤੋਂ ਚੰਗੇ ਬੈਂਕ ਦੇ ਟੁੱਟਣ ਦਾ ਡਰ ਲੱਗਿਆ ਰਹਿੰਦਾ ਹੈ, ਪਰ ਸਰਕਾਰੀ ਬੈਂਕ ਟੁੱਟ ਨਹੀਂ ਸਕਦਾ। ਸੰ: ੧੯੧੧ ਵਿੱਚ ੧੭ ਕਰੋੜ ਰੁਪਯਾ ਡਾਕਖਾਨਿਆਂ ਦੇ ਬੈਂਕਾਂ ਵਿੱਚ ਜਮਾਂ ਸੀ, ਇਹ ਗਰੀਬ ਲੋਕਾਂ ਦੀ ਬੱਚਤ ਦਾ ਰੁਪਯਾ ਸੀ, ਸਾਰੇ ਵਰ੍ਹੇ ਵਿੱਚ ਕੋਈ ਆਦਮੀ ਪੰਜ ਸੌ ਰੁਪਏ ਤੋਂ ਵੱਧ ਜਮਾਂ ਨਹੀਂ ਕਰਾ ਸਕਦਾ ਅਤੇ ਪੰਜ ਹਜ਼ਾਰ ਤੋਂ ਵੱਧ ਰਕਮ ਅਜੇਹੇ ਬੈਂਕਾਂ ਵਿੱਚ ਜਮਾਂ ਨਹੀਂ ਰਹ ਸਕਦੀ।

੪–ਸੰ: ੧੯੧੩ ਤੋਂ ਸਰਕਾਰੀ ਅਫਸਰਾਂ ਨੂੰ ਅਧਿਕਾਰ ਹੈ ਕਿ ਥੋੜੇ ਵਿਆਜ ਤੇ ਅਥਵਾ ਕਈ ਵੇਰ ਬਿਨਾਂ ਵਿਆਜ ਜ਼ਿਮੀਦਾਰਾਂ ਨੂੰ ਹੁਦਾਰ ਰੁਪਯਾ ਦੇ ਦੇਣ, ਤਾਂਕਿ ਓਹ ਚੰਗਾ ਬੀਜ ਅਥਵਾ ਚੰਗੇ ਪਸ਼ੂ ਖਰੀਦ ਸਕਣ ਅਤੇ ਜਦ ਚੰਗੇ ਫਸਲ ਲੱਗਣ ਤਾਂ ਕਰਜ਼ਾ ਮੋੜ ਦੇਣ। ਸੰ: ੧੯੦੯ ਵਿੱਚ ਇਸ ਪ੍ਰਕਾਰ ਦੇ ਕਰਜ਼ੇ ਵਿੱਚ ਦੋ ਕ੍ਰੋੜ ਰੁਪਯਾ ਲੱਗਿਆ ਹੋਇਆ ਸੀ।

੫–ਸਰਕਾਰ ਨੇ ਸੰ: ੧੯੦੪ ਵਿੱਚ ਜ਼ਿਮੀਦਾਰੀ ਬੈਂਕ ਅਤੇ ਸਾਂਝੀ ਰਾਸ ਵਾਲੀਆਂ ਸੁਸਾਇਟੀਆਂ ਕਾਇਮ ਕੀਤੀਆਂ, ਇਨ੍ਹਾਂ ਦਾ ਹਰੇਕ ਮੈਂਬਰ ਹੋਰਨਾਂ ਦੀ ਭੀ ਸਹਾਇਤਾ ਕਰ ਸਕਦਾ ਹੈ ਅਤੇ ਆਪ ਭੀ

ਉਨ੍ਹਾਂ ਤੋਂ ਮਦਦ ਲੈ ਸਕਦਾ ਹੈ, ਜਿਨ੍ਹਾਂ ਦੇ ਪਾਸ ਰੁਪਯਾ ਹੁੰਦਾ ਹੈ ਓਹ ਰਲਕੇ ਇੱਕ ਬੈਂਕ ਬਣਾ ਲੈਂਦੇ ਹਨ, ਅਜੇਹੇ ਬੈਂਕ ਪਾਸੋਂ ਬਹੁਤ ਘੱਟ ਵਿਆਜ ਤੇ ਰੁਪਯਾ ਮਿਲ ਸਕਦਾ ਹੈ, ਇਸ ਪ੍ਰਕਾਰ ਦੇ ਬੈਂਕਾਂ ਨੂੰ ਸਰਕਾਰ ਭੀ ਕਰਜ਼ਾ ਦੇ ਦੇਂਦੀ ਹੈ। ਇਸ ਕਾਰਨ ਕਿ ਇਸ ਪ੍ਰਕਾਰ ਦੇ ਬੈਂਕ ਦਾ ਹਰੇਕ ਮੈਂਬਰ ਕਰਜ਼ਾ ਭਰਨ ਦਾ ਜ਼ਿੰਮੇਵਾਰ ਹੁੰਦਾ ਹੈ, ਇਸ ਲਈ ਇਨ੍ਹਾਂ ਬੈਂਕਾਂ ਨੂੰ ਲੋਕਾਂ ਪਾਸੋਂ ਭੀ ਥੋੜ੍ਹੇ ਵਿਆਜ ਤੇ ਕਰਜ਼ਾ ਮਿਲ ਜਾਂਦਾ ਹੈ, ਜੇਹੜਾ ਜ਼ਿਮੀਦਾਰ ਨੂੰ ਇਕੱਲੇ ਆਪਣੀ ਜ਼ਿੰਮੇਵਾਰੀ ਤੇ ਨਾਂ ਮਿਲਦਾ। ਜੇਕਰ ਕੋਈ ਜ਼ਿਮੀਦਾਰ ਆਪ ਕਰਜ਼ਾ ਲਵੇ ਤਾਂ ਦੇਣ ਵਾਲੇ ਨੂੰ ਡਰ ਰਹਿੰਦਾ ਹੈ ਕਿ ਖਬਰੇ ਕਰਜ਼ਾ ਵਸੂਲ ਹੋਵੇ ਕਿ ਨਾਂ ਹੋਵੇ, ਇਸੇ ਡਰ ਕਰਕੇ ਕਰਜ਼ਾ ਦੇਣ ਵਾਲਾ ਵੱਧ ਵਿਆਜ ਲੈਂਦਾ ਹੈ, ਪਰ ਜਦ ਕਈ ਆਦਮੀ ਰਲ ਜਾਣ ਅਤੇ ਸਾਰੇ ਦੇ ਸਾਰੇ ਕਰਜ਼ੇ ਦੀ ਵਸੂਲੀ ਦੇ ਜ਼ਿੰਮੇਵਾਰ ਬਣ ਜਾਣ ਤਾਂ ਇਹ ਡਰ ਚੁੱਕ ਜਾਂਦਾ ਹੈ ਅਤੇ ਸ਼ਾਹੂਕਾਰ ਲੋਕ ਥੋੜ੍ਹੇ ਵਿਆਜ ਤ ਰੁਪੱਯਾ ਦੇਣ ਨੂੰ ਤਿਆਰ ਹੋ ਜਾਂਦੇ ਹਨ, ਫਿਰ ਬੈਂਕ ਵਿੱਚੋਂ ਇਸ ਦੇ ਮੈਂਬਰ ਕੁਝ ਥੋੜ੍ਹਾ ਜੇਹਾ ਵੱਧ ਵਿਆਜ ਦੇਕੇ ਕਰਜ਼ਾ ਲੈ ਲੈਂਦੇ ਹਨ, ਇਸ ਢੰਗ ਨਾਲ ਕੁਝ ਨਫਾ ਭੀ

ਹੋ ਜਾਂਦਾ ਹੈ, ਜਿਹੜਾ ਹਿੱਸੇ ਵਾਰ ਮੈਂਬਰਾਂ ਵਿੱਚ ਵੰਡਿਆਂ ਜਾਂਦਾ ਹੈ।

੬–ਹੁਣ ਇਸ ਪ੍ਰਕਾਰ ਦੀਆਂ ਬਹੁਤ ਸੁਸੈਟੀਆਂ ਬਣੀਆਂ ਹੋਈਆਂ ਹਨ, ਸੰ: ੧੯੧੧ ਵਿੱਚ ਬ੍ਰਿਟਿਸ਼ ਇੰਡੀਆ ਵਿੱਚ ਇਨ੍ਹਾਂ ਦੀ ਗਿਣਤੀ ੩ $\frac{੧}{੨}$ ਹਜ਼ਾਰ ਸੀ,ਅਤੇ ਇਨ੍ਹਾਂ ਦੀ ਸਾਰੀ ਰਾਸ ੧ ਕ੍ਰੋੜ ਤਿੰਨ ਲੱਖ ਰੁਪੱਯਾ ਸੀ। ਇਸ ਰਕਮ ਵਿੱਚ ੭ ਲੱਖ. ਤੋਂ ਕੁਝ ਵੱਧ ਹੀ ਸਰਕਾਰ ਦਾ ਰੁਪੱਯਾ ਸੀ।

—:o:—

## ੯–ਬ੍ਯਪਾਰ

੧–ਹਿੰਦੁਸਤਾਨ ਦਾ ਹੋਰ ਦੇਸਾਂ ਨਾਲ ਕਈ ਸਦੀਆਂ ਤੋਂ ਬ੍ਯਪਾਰ ਦਾ ਸਿਲਸਲਾ ਕੈਮ ਚਲਿਆ ਆਉਂਦਾ ਹੈ, ਪੁਰਾਣੇ ਸਮੇਂ ਵਿੱਚ ਇਹ ਬ੍ਯਪਾਰ ਘੱਟ ਸੀ। ਅੱਜ ਕੱਲ ਜਿਤਨੀਆਂ ਵਸਤਾਂ ਹੋਰਨਾਂ ਮੁਲਕਾਂ ਤੋਂ ਆਉਂਦੀਆਂ ਅਥਵਾ ਜਿਤਨੀਆਂ ਹੋਰ ਦੇਸਾਂ ਨੂੰ ਭੇਜੀਆਂ ਜਾਂਦੀਆਂ ਹਨ ਇਨ੍ਹਾਂ ਨਾਲੋਂ ਜਿਹੜੀ ਥੈ-ਖਰੀਦ ਉਨ੍ਹਾਂ ਸਮਿਆਂ ਵਿੱਚ ਹੁੰਦੀ ਸੀ ਬੜੀ ਹੀ ਘੱਟ ਸੀ। ਜਦ ਤਕ ਹਿੰਦੁਸਤਾਨ ਵਿੱਚ ਅਮਨ ਨਹੀਂ ਹੋਇਆ ਅਤੇ ਚੰਗੀਆਂ ਸੜਕਾਂ ਅਤੇ ਰੇਲਾਂ ਨਹੀਂ ਬਣੀਆਂ,ਦੇਸ ਦੇ ਬ੍ਯਪਾਰ ਦੀ ਉੱਨਤੀ

ਨਹੀਂ ਹੋ ਸਕੀ। ਇਸੇ ਤਰਾਂ ਸਮੁੰਦਰੋਂ ਪਾਰ ਦੇ ਬੁਪਾਰ ਲਈ ਜਹਾਜ਼ਾਂ ਦੀ ਲੋੜ ਹੈ।

੨–ਪਿਛਲਿਆਂ ਸਮਿਆਂ ਵਿੱਚ ਹਿੰਦੁਸਤਾਨ ਵਿੱਚ ਬਹੁਤ ਘੱਟ ਬੰਦਰਗਾਹਾਂ ਸਨ ਅਤੇ ਜੇਹੜੀਆਂ ਸਨ ਉਹ ਚੰਗੀਆਂ ਨਹੀਂ ਸਨ, ਇਨ੍ਹਾਂ ਨੂੰ ਵਧਾ ਘਟਾ ਕੇ ਠੀਕ ਕੀਤਾ ਗਿਆ, ਹੁਣ ਜਹਾਜ਼ ਬੜੇ ਸੌਖ ਨਾਲ਼ ਮਾਲ ਅਸਬਾਬ ਅਤੇ ਮੁਸਾਫਰ ਉਤਾਰ ਸਕਦੇਹਨ,ਹਿੰਦੁਸਤਾਨ ਦੀਆਂਵੱਡੀਆਂ ਬੰਦਰਗਾਹਾਂ ਕਲਕੱਤਾ, ਬਬਈ,ਰੰਗੂਨ, ਮਦਰਾਸ, ਕਰਾਚੀ ਅਤੇ ਚਾਟਗਾਮ ਵਿੱਚ ਹਨ, ਇਨ੍ਹਾਂ ਤੋਂ ਰੇਲ ਦੀਆਂ ਲੰਮੀਆਂ ਲੰਮੀਆਂ ਲੈਨਾ ਹਿੰਦੁਸਤਾਨ ਦੇ ਹਰੇਕ ਹਿੱਸੇ ਵਿੱਚ ਪਹੁੰਚਦੀਆਂ ਹਨ ਅਤੇ ਉਸ ਅਸਬਾਬ ਨੂੰ ਲੈ ਜਾਂਦੀਆਂ ਹਨ ਜਿਹੜਾ ਜਹਾਜ਼ਾਂ ਵਿੱਚ ਹੋਰਨਾਂ ਦੇਸਾਂ ਤੋਂ ਆਉਂਦਾ ਹੈ।

੩–ਸੰ: ੧੯੬੯ ਤੋਂ ਬੁਪਾਰ ਵਿੱਚ ਉੱਨਤੀ ਹੋਣ ਲੱਗੀ ਹੈ, ਇਸ ਵਰ੍ਹੇ ਨੈਹਰ ਸ੍ਵੇਜ਼ ਖੋਲ੍ਹੀ ਗਈ ਅਤੇ ਇਸ ਵਿੱਚੋਂ ਜਹਾਜ਼ ਲੰਘਣ ਲੱਗ ਪਏ। ਇੰਗਲੈਂਡ ਤੋਂ ਹਿੰਦੁਸਤਾਨ ਪੁੱਜਣ ਦਾ ਪੁਰਾਣਾ ਰਾਹ ਅਫਰੀਕਾ ਦੁਵਾਲੇ ਹੋਕੇ ਸੀ ਅਤੇ ਸਫਰ ਵਿੱਚ ੧੦੦ ਅਥਵਾ ਇਸ ਤੋਂ ਵੱਧ ਦਿਨ ਲਗਦੇ ਸਨ, ਪਰ ਹੁਣ ੧੬ ਦਿਨ ਦੇ ਲਗ ਭਗ ਲਗਦੇ ਹਨ।

੪-ਜਿਉਂ ਜਿਉਂ ਬੁਪਾਰ ਵਧਦਾ ਗਿਆ ਸ੍ਰਕਾਰ ਨੇ ਮਸੂਲ ਦਾਖਲਾ (ਕਸਟਮ ਡਿਊਟੀ) ਭੀ ਘਟਾ ਦਿੱਤਾ, ਪਹਿਲਾਂ ਜੋ ਮਾਲ ਬਾਹਰੋਂ ਇਸ ਦੇਸ ਵਿੱਚ ਆਉਂਦਾ ਸੀ ਉਸਦੀ ਕੀਮਤ ਦਾ ਵੀਹ ਰੁਪੈ ਸੈਂਕੜਾ ਮਸੂਲ ਲਿਆ ਜਾਂਦਾ ਸੀ, ਪਰ ਹੁਣ ਕੇਵਲ ਪੰਜ ਰੁਪਏ ਸੈਂਕੜਾ ਹੈ ਅਤੇ ਰੂੰ ਦੇ ਕਪੜਿਆਂ ਉੱਤੇ ੩ $\frac{੧}{੨}$ ਫੀ ਸਦੀ ਟੈਕਸ ਹੈ, ਬਹੁਤ ਸਾਰੀਆਂ ਵਸਤਾਂ ਕਤਾਬਾਂ ਆਦਿਕ ਅਜਿਹੀਆਂ ਹਨ ਜਿਨ੍ਹਾਂ ਤੇ ਮਸੂਲ ਉੱਕਾ ਨਹੀਂ ਹੈ।

੫-ਸੰ: ੧੯੩੪ ਵਿੱਚ ਬਾਹਰੋਂ ਆਇਆ ਮਾਲ ੭ ਕਰੋੜ ਅਤੇ ਬਾਹਰ ਗਿਆ ਮਾਲ ੧੧ ਕਰੋੜ ਕੀਮਤ ਦਾ ਸੀ। ਸੰ: ੧੯੧੧ ਵਿੱਚ ਬਾਹਰੋਂ ਆਇਆ ਮਾਲ ਇੱਕ ਅਰਬ ੬੯ ਕਰੋੜ ਅਤੇ ਬਾਹਰ ਗਿਆ ਮਾਲ ਦੋ ਅਰਬ ੧੬ ਕਰੋੜ ਕੀਮਤ ਤਕ ਪਹੁੰਚ ਗਿਆ। ਸਮੁੰਦਰ ਦੇ ਰਾਹੀਂ ਜੋ ਬੁਪਾਰ ਹਿੰਦੁਸਤਾਨ ਦਾ ਹੋਰਨਾਂ ਦੇਸਾਂ ਨਾਲ ਹੁੰਦਾ ਹੈ ਉਸਦੀ ਮਿਕਦਾਰ ੫੦ ਵਰ੍ਹੇ ਪਹਿਲਾਂ ਨਾਲੋਂ ਹੁਣ ਨੌ ਗੁਣਾ ਵੱਧ ਹੈ, ਇਹ ਬੁਪਾਰ ਸੰਸਾਰ ਦੇ ਸਾਰੇ ਦੇਸਾਂ ਨਾਲ ਹੈ, ਦੇਸ ਵਿੱਚ ਆਉਣ ਵਾਲਾ ਮਾਲ ਅੱਧੇ ਤੋਂ ਵੱਧ ਵਲੈਤੋਂ (ਬ੍ਰਤਾਨੀਆ) ਆਉਂਦਾ ਹੈ, ਬਾਕੀ ਹੋਰ ਦੇਸਾਂ ਤੋਂ। ਬਾਹਰ ਜਾਣ ਵਾਲੇ ਮਾਲ ਦੀ ਚੁਥਾਈ ਤੋਂ ਕੁਝ

ਵੱਧ ਵਲੈਤ (ਬ੍ਰਤਾਨੀਆਂ) ਨੂੰ ਜਾਂਦਾ ਹੈ, ਬਾਕੀ ਹੋਰ ਦੇਸਾਂ ਨੂੰ, ਕੁਝ ਯੂਰਪ ਵਿੱਚ ਅਤੇ ਕੁਝ ਏਸ਼ੀਆ ਵਿੱਚ।

[ਬਾਹਰ ਜਾਣ ਵਾਲਾ ਮਾਲ]

੬–ਜੋ ਵਸਤਾਂ ਹਿੰਦੁਸਤਾਨ ਤੋਂ ਬਾਹਰ ਜਾਂਦੀਆਂ ਹਨ ਦੋ ਪ੍ਰਕਾਰ ਦੀਆਂ ਹਨ, ਕੁਝ ਉਹ ਵਸਤਾਂ ਹਨ ਜੇਹੜੀਆਂ ਇਥੇ ਤਿਆਰ ਕੀਤੀਆਂ ਜਾਂਦੀਆਂ ਹਨ ਅਤੇ ਕੁਝ ਓਹ ਜਿਹੜੀਆਂ ਇਥੇ ਪੈਦਾ ਹੁੰਦੀਆਂ ਹਨ। ਇਥੇ ਪੈਦਾ ਹੋਣ ਵਾਲੀਆਂ ਵੱਡੀਆਂ ਵੱਡੀਆਂ ਵਸਤਾਂ ਇਹ ਹਨ:–ਰੂੰ, ਸਣ, ਅਨਾਜ, ਚਾਉਲ ਅਤੇ ਕਣਕ ਆਦਿਕ, ਤੇਲਦਾਰ ਬੀਜ, ਚਾਇ, ਅਫੀਮ, ਮਸਾਲੇ, ਊੱਨ, ਨੀਲ, ਦਾਲਾਂ, ਤੇਲ ਅਤੇ ਕਾਫੀ। ਜਿਹੜੀਆਂ ਵਸਤਾਂ ਹਿੰਦੁਸਤਾਨ ਵਿੱਚ ਤਿਆਰ ਹੁੰਦੀਆਂ ਹਨ ਓਹ ਇਹ ਹਨ:–ਰੂੰ ਦਾ ਸੂਤ ਅਤੇ ਕਪੜੇ, ਖੱਲਾਂ ਅਤੇ ਚਮੜੇ, ਸਣ ਦੀਆਂ ਬੋਰੀਆਂ ਅਤੇ ਲਾਖ ਦੇ ਰੰਗ।

੭–ਹਿੰਦੁਸਤਾਨ ਵਿੱਚ ਕਈ ਵਸਤਾਂ ਅਜਿਹੀਆਂ ਭੀ ਪੈਦਾ ਹੁੰਦੀਆਂ ਹਨ ਜੇਹੜੀਆਂ ਹੋਰ ਦੇਸਾਂ ਵਿੱਚ ਬਹੁਤ ਘੱਟ ਹੁੰਦੀਆਂ ਹਨ, ਇਨ੍ਹਾਂ ਦੀ ਸਾਰੀ ਦੁਨੀਆਂ ਨੂੰ ਲੋੜ ਹੈ, ਇਸ ਵਾਸਤੇ ਹੋਰ ਦੇਸਾਂ ਨੂੰ ਮਸੂਲੋਂ ਬਿਨਾਂ ਹੀ ਜਾਂਦੀਆਂ ਹਨ। ਜੇਹੜੀਆਂ ਪੰਜ ਵੱਡੀਆਂ ਵਸਤਾਂ ਅਰਥਾਤ ਰੂੰ, ਸਣ, ਤੇਲਦਾਰ ਬੀਜ,

ਚਾਉਲ ਤੇ ਕਣਕ ਜ਼ਿਮੀਦਾਰਾਂ ਦੀ ਮੇਹਨਤ ਨਾਲ ਪੈਦਾ ਹੁੰਦੀਆਂ ਹਨ, ਸੰ: ੧੯੧੧ ਵਿਚ ਜਿਤਨੀਆਂ ਇਹ ਬਾਹਰ ਗਈਆਂ ਉਨ੍ਹਾਂ ਦੀ ਕੀਮਤ ੧ ਅਰਬ ੧੨ ਕਰੋੜ ਸੀ, ਇਸ ਨੂੰ ਇਸਤਰਾਂ ਸਮਝਿਆ ਜਾ ਸਕਦਾ ਹੈ ਕਿ ਮਾਮਲਾ ਦੇ ਕੇ, ਬੁਪਾਰੀਆਂ ਨੂੰ ਆਪਣੇ ਦੇਸ ਵਿੱਚ ਵੇਚਣ ਲਈ ਅਨਾਜ ਦੇਕੇ ਅਤੇ ਆਪਣੀਆਂ ਲੋੜਾਂ ਪੂਰੀਆਂ ਕਰਕੇ ਜ਼ਿਮੀਂ-ਦਾਰਾਂ ਨੇ ਸਾਰੇ ਹਿੰਦੁਸਤਾਨ ਦੇ ਮਾਮਲੇ ਦੀ ਆਮਦਨ ਤੋਂ ੩ $\frac{੧}{੨}$ ਗੁਣੀ ਪੈਦਾਵਾਰ ਦੂਜੇ ਦੇਸਾਂ ਨੂੰ ਘੱਲੀ ॥

[ਦੇਸ ਵਿੱਚ ਆਉਣ ਵਾਲਾ ਮਾਲ]

੯–ਪਹਿਲਾਂ ਪਹਿਲ ਜਦ ਅੰਗ੍ਰੇਜ਼ ਬੁਪਾਰੀ ਹਿੰਦੁਸਤਾਨ ਵਿੱਚ ਬੁਪਾਰ ਲਈ ਆਏ, ਜਿਸਨੂੰ ਕੋਈ ਤਿੰਨ ਸੌ ਵਰ੍ਹੇ ਹੋ ਗਏ ਹਨ, ਤਾਂ ਓਹ ਆਪਣੇ ਨਾਲ ਇਹ ਵਸਤਾਂ ਲਿਆਏ:–ਸੋਨਾਂ, ਚਾਂਦੀ, ਉੱਨ ਦਾ ਮਾਲ ਅਤੇ ਮਖਮਲ। ਹੁਣ ਓਹ ਯੂਰਪ ਦੀਆਂ ਬਣੀਆਂ ਹੋਈਆਂ ਅਨੇਕਾਂ ਵਸਤਾਂ ਲਿਆਉਂਦੇ ਹਨ, ਜਿਨ੍ਹਾਂ ਵਿੱਚੋਂ ਵਡੀਆਂ ਵਡੀਆਂ ਇਹ ਹਨ:–ਰੂੰ ਦੇ ਕੱਪੜੇ, ਖੰਡ (ਦਾਣੇਦਾਰ), ਧਾਤਾਂ, ਹਰ ਪ੍ਰਕਾਰ ਦੀਆਂ ਮਸ਼ੀਨਾਂ, ਲੋਹੇ ਦਾ ਸਾਮਾਨ, ਕੈਂਚੀਆਂ, ਚਾਕੂ, ਖਾਣ ਪੀਣ ਦਾ ਸਾਮਾਨ, ਮਿੱਟੀ ਦਾ ਤੇਲ, ਜੜ੍ਹੀ ਬੂਟੀਆਂ ਅਤੇ ਦਵਾਈਆਂ।

੯–ਪਰਮ ਪ੍ਰਾਚੀਨ ਸਮੇਂ ਵਿੱਚ ਅਤੇ ਇਸ ਤੋਂ ਪਿੱਛੋਂ ਭੀ ਕਿਤਨੇ ਚਿਰ ਤੀਕ ਜਿਨ੍ਹਾਂ ਵਸਤਾਂ ਦੀ ਹਿੰਦੁਸਤਾਨ ਵਿਚ ਲੋੜ ਪੈਂਦੀ ਸੀ ਓਹ ਇੱਥੇ ਹੀ ਬਣਦੀਆਂ ਸਨ। ਹਰੇਕ ਪਿੰਡ ਦੀ ਆਪਣੀ ਫਸਲ ਅਤੇ ਆਪਣੇ ਹੀ ਕਮਾਮੀ ਲੋਕ ਸਨ, ਫ਼ੇਰ ਓਹ ਸਮਾਂ ਆਇਆ ਕਿ ਲੋਕਾਂ ਦੀਆਂ ਵਰਤੋਂ ਦੀਆਂ ਵਸਤਾਂ ਹੋਰਨਾਂ ਦੇਸਾਂ ਤੋਂ ਆਉਣ ਲੱਗੀਆਂ, ਪਰ ਓਹ ਸਮਾਂ ਨੇੜੇ ਆ ਰਿਹਾ ਹੈ ਜਦ ਇਸ ਦੇਸ ਦੀਆਂ ਲੋੜੀਦੀਆਂ ਵਸਤਾਂ ਇੱਥੇ ਹੀ ਬਣਨਗੀਆਂ। ਸ਼ੈਹਰਾਂ ਵਿਚ ਵੱਡੇ ੨ ਕਾਰਖਾਨੇ ਖੁੱਲ੍ਹ ਰਹੇ ਹਨ, ਬੰਬਈ ਅਤੇ ਕਲਕੱਤੇ ਵਿੱਚ ਰੂੰ ਦੇ ਪੁਤਲੀ ਘਰ ਬਣ ਗਏ ਹਨ, ਇਸ ਵੇਲੇ ਕਪਾਹ, ਰੇਸ਼ਮ, ਸਣ, ਕੱਚੀਆਂ ਖੱਲਾਂ ਚਮੜਾ ਅਤੇ ਲੱਕੜੀ ਹਿੰਦੁਸਤਾਨ ਵਿੱਚੋਂ ਯੂਰਪ ਵਿਚ ਜਾਂਦੀਆਂ ਹਨ. ਓਥੇ ਸਿਆਣੇ ਕਾਰੀਗਰ ਅਸਬਾਬ ਤਯਾਰ ਕਰਕੇ ਫੇਰ ਹਿੰਦੁਸਤਾਨ ਵਿੱਚ ਭੇਜ ਦਿੰਦੇ ਹਨ। ਜੇਕਰ ਇਸ ਦੇਸ ਦੇ ਕਾਰੀਗਰ ਭੀ ਹੁਸ਼ਿਆਰ ਹੁੰਦੇ ਅਤੇ ਮੇਹਨਤ ਕਰਦੇ ਤਾਂ ਇਹ ਸਭ ਵਸਤਾਂ ਇੱਥੇ ਹੀ ਬਣ ਸਕਦੀਆਂ ਸਨ। ਸ੍ਰਕਾਰ ਹੁਣ ਕਮਾਮ ਅਤੇ ਦਸਤਕਾਰੀ ਸਿਖਾਉਣ ਲਈ ਕਈ ਥਾਵਾਂ ਉੱਤੇ ਸਕੂਲ ਖੋਲ੍ਹ ਰਹੀ ਹੈ ਤਾਕਿ ਇੱਥੋਂ ਦੇ ਕਾਰੀਗਰ ਹੀ ਹਰੇਕ ਪ੍ਰਕਾਰ ਦੇ ਸਾਮਾਨ ਬਣੌਣੇ ਸਿੱਖ ਜਾਣ।

# ੧੦–ਸਾਧਰਨ ਅਰੋਗਤਾ ਲਈ ਪ੍ਰਬੰਧ

੧–ਈਸਟ ਇੰਡੀਆ ਕੰਪਨੀ ਦੇ ਸਮੇਂ ਦੇ ਅਰੰਭ ਵਿਚ ਹੀ ਲੋਕਾਂ ਦੇ ਲਾਭ ਹਿਤ ਹਸਪਤਾਲ ਖੋਲ੍ਹੇ ਗਏ ਸਨ, ਅਤੇ ਦਵਾਈਆਂ ਅਤੇ ਡਾਕਦਰ ਰੱਖੇ ਗਏ ਸਨ।ਸੰ: ੧੯੫੯ ਵਿਚ ਜਦ ਈਸਟ ਇੰਡੀਆ ਕੰਪਨੀ ਟੁੱਟ ਗਈ ਅਤੇ ਮਹਾਰਾਨੀ ਨੇ ਰਾਜ ਪ੍ਰਬੰਧ ਹੱਥ ਵਿਚ ਲੈ ਲਿਆ ਤਾਂ ੧੪੨ ਸਿਵਲ ਹਸਪਤਾਲ ਸਨ, ਜਿਨ੍ਹਾਂ ਵਿਚ ੭ ਲੱਖ ਬੀਮਾਰਾਂ ਦਾ ਇਲਾਜ ਹੋਇਆ। ਇਸਤੋਂ ੫੦ ਵਰ੍ਹੇ ਪਿਛੋਂ ਸੰ: ੧੯੦੭ ਵਿਚ ਢਾਈ ਹਜ਼ਾਰ ਸ੍ਰਕਾਰੀ ਹਸਪਤਾਲ ਸਨ, ਜਿਨ੍ਹਾਂ ਵਿਚ ਢਾਈ ਕਰੋੜ ਬੀਮਾਰਾਂ ਦਾ ਇਲਾਜ ਹੋਇਆ। ਏਹਨਾਂ ਤੋਂ ਬਿਨਾਂ ੫ ਸੌ ਨਿਜ ਦੇ ਹਸਪਤਾਲ ਸਨ, ਜਿਨ੍ਹਾਂ ਵਿਚੋਂ ਬਹੁਤ ਸਾਰੇ ਈਸਾਈ ਪਾਦਰੀਆਂ ਦੇ ਸਨ, ਪੁਲਸ ਅਤੇ ਰੇਲ ਦੇ ਨੌਕਰਾਂ ਲਈ ਭੀ ਹੋਰ ਹਸਪਤਾਲ ਸਨ ਜਿਨ੍ਹਾਂ ਵਿਚ ਲੱਖਾਂ ਬੀਮਾਰਾਂ ਦਾ ਇਲਾਜ ਕੀਤਾ ਗਿਆ।

੨–ਸਰਕਾਰੀ ਮੈਡੀਕਲ ਮਹਕਮੇਂ ਵਿੱਚ ਕਈ ਦਰਜਿਆਂ ਦੇ ਸੈਂਕੜੇ ਡਾਕਟਰ ਹਨ, ਇਨ੍ਹਾਂ ਨੂੰ ਸਰਕਾਰ ਤਨਖਾਹ ਦਿੰਦੀ ਹੈ। ਹਰੇਕ ਜ਼ਿਲੇ ਵਿਚ ਸਿਵਲ ਸਰਜਨ ਦੇ ਅਧੀਨ ਇੱਕ ਬੜਾ ਸਿਵਲ

ਹਸਪਤਾਲ ਹੈ, ਜਿਸ ਵਿਚ ਸਿੱਖੀਆਂ ਹੋਈਆਂ ਦਾਈਆਂ ਕਮ ਕਰਦੀਆਂ ਹਨ। ਇੱਸੇ ਸਿਵਲ ਸਰਜਨ ਦੇ ਅਧੀਨ ਜ਼ਿਲੇ ਦੇ ਵੱਡੇ੨ ਪਿੰਡਾਂ ਵਿੱਚ ਛੋਟੇ ੨ ਹਸਪਤਾਲ ਹਨ, ਜਿਨ੍ਹਾਂ ਵਿਚ ਐਸਸਟੰਟ ਸਰਜਨ, ਸਬ ਐਸਿਸਟੰਟ ਸਰਜਨ ਅਤੇ ਕਈ ਥਾਈਂ ਦਾਈਆਂ ਹੀ ਕੰਮ ਕਰਦੀਆਂ ਹਨ। ਦੇਸੀ ਅਤੇ ਵਲੈਤੀ ਸਪਾਹੀਆਂ ਦੀ ਬੜੀ ਸੰਭਾਲ ਕੀਤੀ ਜਾਂਦੀ ਹੈ। ਹਰੇਕ ਪਲਟਨ ਵਿਚ ਅੱਡੋ ਅੱਡ ਡਾਕਟਰ ਅਤੇ ਦਾਈਆਂ (ਨਰਸਾਂ) ਹਨ, ਸਪਾਹੀਆਂ ਦਾ ਇਲਾਜ ਮੁਫ਼ਤ ਹੁੰਦਾ ਹੈ ਅਤੇ ਓਹਨਾਂ ਨੂੰ ਦਵਾਈ ਭੀ ਮੁਫ਼ਤ ਮਿਲਦੀ ਹੈ।

੩-ਪਰਦੇ ਵਾਲੀਆਂ ਅਤੇ ਉੱਚ ਜਾਤੀਆਂ ਦੀਆਂ ਇਸਤ੍ਰੀਆਂ ਲਈ ਜੇਹੜੀਆਂ ਸਾਧਾਰਨ ਹਸਪਤਾਲਾਂ ਵਿਚ ਨਹੀਂ ਜਾ ਸਕਦੀਆਂ, ਜ਼ਨਾਨਾ ਹਸਪਤਾਲ ਖੁੱਲ੍ਹੇ ਹੋਏ ਹਨ, ਜਿਨ੍ਹਾਂ ਵਿਚ ਡਾਕਟਰ ਇਸਤ੍ਰੀਆਂ ਅਤੇ ਦਾਈਆਂ ਕੰਮ ਕਰਦੀਆਂ ਹਨ। ਇਸ ਪ੍ਰਕਾਰ ਦੇ ੨੬੦ ਹਸਪਤਾਲ ਹਨ ਅਤੇ ਇਨ੍ਹਾਂ ਵਿਚ ਹਰ ਵਰ੍ਹੇ ੨੦ ਲੱਖ ਤੋਂ ਵੱਧ ਇਸਤ੍ਰੀਆਂ ਦਾ ਇਲਾਜ ਹੁੰਦਾ ਹੈ॥

੪-ਹਿੰਦੁਸਤਾਨ ਵਿਚ ਤਾਪ ਦੀ ਬੀਮਾਰੀ ਨਾਲ ਬਹੁਤ ਲੋਕ ਮਰਦੇ ਹਨ, ਇਸ ਲਈ ਸਭ ਤੋਂ ਵਧੀਆ ਦਵਾਈ ਕੁਨੈਨ ਹੈ, ਇਹ ਸਿਨਕੋਨਾ

ਬ੍ਰਿਛ ਤੋਂ ਤਿਆਰ ਹੁੰਦੀ ਹੈ। ਕੁਨੈਨ ਦੀਆਂ ਸੱਤ ਸੱਤ ਗ੍ਰੇਨ ਦੀਆਂ ਪੁੜੀਆਂ ਡਾਕਖਾਨਿਆਂ ਵਿੱਚੋਂ ਪੈਸੇ ਪੈਸੇ ਮਿਲਦੀਆਂ ਹਨ, ਇਸ ਢੰਗ ਨਾਲ ਇਸ ਦਵਾਈ ਦੀਆਂ ਲੱਖਾਂ ਪੁੜੀਆਂ ਅਜੇਹੇ ਥਾਵਾਂ ਉੱਤੇ ਭੀ ਵਿਕ ਜਾਂਦੀਆਂ ਹਨ ਜਿੱਥੇ ਹਸਪਤਾਲ ਭੀ ਨਹੀਂ ਹਨ।

੫-ਜਿਸ ਤਰ੍ਹਾਂ ਸਰਕਾਰ ਬੀਮਾਰੀਆਂ ਦਾ ਇਲਾਜ ਕਰਦੀ ਹੈ ਇੱਸੇ ਤਰਾਂ ਇਨ੍ਹਾਂ ਦੇ ਰੋਕਣ ਦਾ ਭੀ ਪ੍ਰਬੰਧ ਕਰਦੀ ਰਹਿੰਦੀ ਹੈ। ਮੈਡੀਕਲ ਮਹਕਮੇਂ ਤੋਂ ਛੁੱਟ ਇਕ ਹੋਰ ਮੈਹਕਮਾ ਅਰੋਗਤਾ ਦੇ ਪ੍ਰਚਾਰ ਦਾ ਭੀ ਹੈ, ਜਿਸਦੇ ਅਫਸਰ ਬੀਮਾਰੀਆਂ ਨੂੰ ਰੋਕਣ ਦੇ ਪ੍ਰਬੰਧ ਕਰਦੇ ਰਹਿੰਦੇ ਹਨ। ਕਈ ਵੱਡੇ ੨ ਸ਼ੈਹਰਾਂ ਵਿਚ ਸਾਫ ਪਾਣੀ ਦਿੱਤਾ ਜਾਂਦਾ ਹੈ,ਇਸ ਪਾਣੀ ਨੂੰ ਵੱਡੇ ਵੱਡੇ ਤਾਲਾਂ ਵਿਚ ਇਕੱਠਾ ਕਰ ਲੈਂਦੇ ਹਨ ਅਤੇ ਸਾਫ ਅਤੇ ਸੁੱਧ ਕਰਕੇ ਨਲਕਿਆਂ ਦਵਾਰਾ ਲੋਕਾਂ ਤਕ ਪਹੁੰਚਾਉਂਦੇ ਹਨ। ਸ਼ੈਹਰਾਂ ਵਿੱਚੋਂ ਗੰਦਾ ਪਾਣੀ ਬਾਹਰ ਲੈ ਜਾਣ ਦਾ ਪ੍ਰਬੰਧ ਕੀਤਾ ਹੋਇਆ ਹੈ, ਬਾਜ਼ਾਰ ਸਾਫ ਕੀਤੇ ਜਾਂਦੇ ਹਨ, ਵੱਡਿਆਂ ਸ਼ਹਰਾਂ ਵਿੱਚ ਛਿੜਕਾਉ ਭੀ ਹੁੰਦਾ ਹੈ, ਤਾਕਿ ਗਰਦ ਬੈਠ ਜਾਵੇ। ਸ਼ੈਹਰਾਂ ਦੀ ਗੰਦਗੀ ਨੂੰ ਗੱਡਿਆਂ ਵਿਚ ਲੱਦਕੇ ਬਾਹਰ ਲੈ ਜਾਂਦੇ ਹਨ, ਇਸਨੂੰ ਸਾੜ ਦਿੰਦੇ ਹਨ,ਅਥਵਾ(ਖਾਦ)

ਰੂੜੀ ਪਾਉਣ ਦੇ ਕੰਮ ਵਿਚ ਲਿਆਉਂਦੇ ਹਨ॥

੬–ਚੇਚਕ (ਸੀਤਲਾ) ਦੇ ਰੋਕਣ ਲਈ ਲੋੱਦੇ ਲਾਉਣ ਵਾਲੇ ਨੌਕਰ ਰੱਖੇ ਹੋਏ ਹਨ, ਯੂਰਪ ਵਿਚ ਪਹਲਾਂ ਤਾਂ ਇਸ ਭਿਆਨਕ ਬੀਮਾਰੀ ਨਾਲ ਬਹੁਤ ਮਰਦੇ ਸਨ, ਪਰ ਹੁਣ ਇਸ ਬੀਮਾਰੀ ਨਾਲ ਕੋਈ ਨਹੀਂ ਮਰਦਾ, ਕਿਉਂਕਿ ਲੋੱਦੇ ਨੇ ਇਸ ਦੀਆਂ ਜੜ੍ਹਾਂ ਪੱਟ ਸੁੱਟੀਆਂ ਹਨ, ਇਸੇ ਤਰਾਂ ਹਿੰਦੁਸਤਾਨ ਵਿਚ ਭੀ ਇਸ ਬੀਮਾਰੀ ਨਾਲ ਅੱਗੇ ਨਾਲੋਂ ਘੱਟ ਆਦਮੀ ਮਰਦੇ ਹਨ, ਕਿਉਂਕਿ ਇੱਥੇ ਭੀ ਬਹੁਤ ਸਾਰੇ ਲੋਕਾਂ ਨੂੰ ਲੋੱਦੇ ਲਾਏ ਜਾਂਦੇ ਹਨ, ਜੇਕਰ ਹਰੇਕ ਆਦਮੀ ਲੋੱਦੇ ਲਗਵਾ ਲਵੇ ਤਾਂ ਇਸ ਬੀਮਾਰੀ ਨਾਲ ਕੋਈ ਮੌਤ ਨਾਂ ਹੋਵੇ।

੭–ਇੱਕ ਹੋਰ ਭਿਆਨਕ ਬੀਮਾਰੀ ਪਲੇਗ ਹੈ, ਇਹ ਹਿੰਦੁਸਤਾਨ ਵਿੱਚ ਪੁਰਾਣਿਆਂ ਸਮਿਆਂ ਤੋਂ ਚਲੀ ਆਉਂਦੀ ਹੈ, ਸੰ: ੧੮੯੬ ਵਿੱਚ ਇਹ ਬੀਮਾਰੀ ਬੰਬਈ ਵਿੱਚ ਫੈਲ ਗਈ ਅਤੇ ਬਹੁਤ ਸਾਰੇ ਆਦਮੀ ਮਰ ਗਏ, ਬਹੁਤ ਸਾਰੀ ਖੋਜ ਪੜ-ਤਾਲ ਤੋਂ ਪਤਾ ਲੱਗਾ ਹ ਕਿ ਇਹ ਨਿੱਕਸ ਬੀਮਾਰੀ ਚੂਹਿਆਂ ਦੇ ਪਿੱਸੂਆਂ ਨਾਲ ਫੈਲਦੀ ਹੈ, ਇਸ ਲਈ ਇਸ ਬੀਮਾਰੀ ਨੂੰ ਰੋਕਣ ਲਈ ਚੂਹਿਆਂ ਦਾ ਮਾਰਨਾ ਯੋਗ ਸਾਧਨ ਸਮਝਿਆ ਗਿਆ ਹੈ। ਜਿਸ

ਮਕਾਨ ਵਿੱਚ ਪਲੇਗ ਦੀ ਮੌਤ ਹੋਵੇ ਉਸ ਨੂੰ ਜਲਾ ਦੇਣਾ ਯੋਗ ਹੈ, ਜੇਕਰ ਅਜੇਹਾ ਨਾਂ ਹੋ ਸਕੇ ਤਾਂ ਉਸ ਦੀਆਂ ਕੰਧਾਂ ਨੂੰ ਅਜੇਹੇ ਪਾਣੀ ਨਾਲ ਧੋਣਾ ਚਾਹੀਦਾ ਹੈ, ਜਿਸ ਵਿੱਚ ਪ੍ਰਮੈਂਗਨੇਟ ਆਫ ਪੁਟਾਸ ਘੋਲਿਆ ਹੋਇਆ ਹੋਵੇ। ਜਿਨ੍ਹਾਂ ਲੋਕਾਂ ਵਿੱਚ ਇਸ ਦੇ ਫੈਲ ਜਾਣ ਦਾ ਡਰ ਹੋਵੇ ਉਨ੍ਹਾਂ ਨੂੰ ਪਲੇਗ ਦਾ ਟੀਕਾ ਲਗਵਾ ਦਿੱਤਾ ਜਾਵੇ, ਇਹ ਸਭ ਕੰਮ ਅਰੋਗਤਾ ਪ੍ਰਚਾਰ ਵਾਲੇ ਮੈਹਕਮੇ ਦੇ ਅਫਸਰ ਕਰਦੇ ਹਨ।

—:o:—

## ੧੧—ਵਿੱਦਯਾ

੧—ਈਸਟ ਇੰਡੀਆ ਕੰਪਨੀ ਤੋਂ ਪੈਹਲਾਂ ਹਿੰਦੁਸਤਾਨ ਵਿੱਚ ਕੋਈ ਮਦਰੱਸਾ ਨਹੀਂ ਸੀ, ਸੰ: ੧੭੮੨ ਵਿੱਚ ਵਾਰਨ ਹੇਸਟਿੰਗਜ਼ ਨੇ ਮੁਸਲਮਾਨਾਂ ਲਈ ਕਲਕੱਤੇ ਵਿੱਚ ਇਕ ਮਦਰੱਸਾ ਬਣਾਇਆ। ੧੦ ਵਰ੍ਹੇ ਪਿੱਛੋਂ ਲਾਰਡ ਕਾਰਨਵਾਲਿਸ ਨੇ ਹਿੰਦੂਆਂ ਲਈ ਬਨਾਰਸ ਵਿਖੇ ਕਾਲਜ ਖੋਲ੍ਹਿਆ, ਪਿੱਛੋਂ ਸਮੇਂ ਸਮੇਂ ਮਦਰੱਸੇ ਅਤੇ ਕਾਲਜ ਖੁਲ੍ਹਦੇ ਰਹੇ ਸੰ: ੧੮੫੭ ਅਰਥਾਤ ਗ਼ਦਰ ਦੇ ਸਾਲ ਵਿੱਚ ਕਲਕੱਤਾ, ਮਦਰਾਸ ਅਤੇ ਬੰਬਈ ਦੀਆਂ ਯੂਨੀਵਰਸਟੀਆਂ ਕਾਇਮ ਹੋਈਆਂ।

੨–ਇਸੇ ਸਮੇਂ ਦੇ ਨੇੜੇ ਨੇੜੇ ਵਿਦਯਕ ਮੈਹਕਮੇ ਬਣਾਏ ਗਏ ਅਤੇ ਨਵੇਂ ਮਦਰੱਸੇ ਖੋਲ੍ਹਣੇ ਅਤੇ ਉਨ੍ਹਾਂ ਦੀ ਦੇਖ ਭਾਲ ਲਈ ਇਨਸਪੈਕਟ੍ਰ ਨੀਯਤ ਕੀਤੇ ਗਏ, ਜਦ ਸੰ: ੧੮੫੭ ਵਿੱਚ ਹਿੰਦੁਸਤਾਨ ਮਹਾਰਾਣੀ ਦੇ ਰਾਜ ਪ੍ਰਬੰਧ ਵਿੱਚ ਆਇਆ ਤਾਂ ਸਾਰੇ ਹਿੰਦੁਸਤਾਨ ਵਿੱਚ ਕੁਲ ੧੩ ਕਾਲਜ ਸਨ, ਅਤੇ ਕੋਈ ੪੦ ਹਜ਼ਾਰ ਵਿੱਦਯਾਰਥੀ ਵਿੱਦਯਾ ਪ੍ਰਾਪਤ ਕਰਦੇ ਸਨ।

੩–ਪਿਛਲੇ ੫੦ ਵਰ੍ਹਿਆਂ ਵਿੱਚ ਬਹੁਤ ਵਾਧਾ ਹੋਇਆ ਹੈ,ਲਾਰਡ ਮੇਓ, ਲਾਰਡ ਰਿਪਨ ਅਤੇ ਲਾਰਡ ਕਰਜ਼ਨ ਨੇ ਵਿਸ਼ੇਸ਼ ਕਰਕੇ ਵਿੱਦਯਾ ਦੇ ਵਾਧੇ ਲਈ ਬਹੁਤ ਕੁਝ ਕੀਤਾ। ਸੰ: ੧੯੦੭ ਵਿੱਚ ੧੭੨ ਕਾਲਜ ਸਨ, ਜਿਨ੍ਹਾਂ ਵਿੱਚ ੨੫ ਹਜ਼ਾਰ ਵਿੱਦਯਾਰਥੀ ਵਿੱਦਯਾ ਪ੍ਰਾਪਤ ਕਰਦੇ ਸਨ, ੧ ਲੱਖ ੬੭ ਹਜ਼ਾਰ ਸਕੂਲ ਸਨ ਜਿਨ੍ਹਾਂ ਦੇ ਵਿੱਦਯਾ-ਰਥੀ ੬੦ ਲੱਖ ਸਨ। ਇਸ ਵਰ੍ਹੇ ੬ ਕ੍ਰੋੜ ੭ ਲੱਖ ਰੁਪਯਾ ਵਿੱਦਯਾ ਪਰ ਖਰਚ ਹੋਇਆ। ਮਦਰੱਸ ਕਈ ਪ੍ਰਕਾਰ ਦੇ ਹਨ:ਜਿਨ੍ਹਾਂ ਵਿੱਚੋਂ ਪ੍ਰੈਮਰੀ ਸਕੂਲ ਸਭ ਤੋਂ ਨਿੱਕੇ ਹਨ,ਇਨ੍ਹਾਂ ਵਿੱਚ ਲਿਖਣਾ ਪੜ੍ਹਨਾ ਸਿਖਾਇਆ ਜਾਂਦਾ ਹੈ ਅਤੇ ਬਹੁਤ ਸਾਰੇ ਅਜੇਹੇ ਮਜ਼ਮੂਨਾਂ ਦੀ ਸਿੱਖਯਾ ਦਿੱਤੀ ਜਾਂਦੀ ਹੈ, ਜੇਹੜੇ ਜ਼ਿਮੀਦਾਰਾਂ ਲਈ ਲਾਭਦਾਇਕ ਹਨ। ਯਥਾ

ਹਿਸਾਬ, ਥੋੜਾ ਜੇਹਾ ਭੂਗੋਲ, ਸਧਾਰਨ ਮਿਣਤੀ, ਖੇਤੀ ਬਾੜੀ, ਵਹੀ ਖਾਤਾ ਅਤੇ ਸਾਧਾਰਨ ਵਸਤ ਵਿੱਦਜਾ। ਸਾਰੇ ਵਿਦਜਾਰਥੀਆਂ ਦਾ $\frac{੫}{੬}$ ਹਿੱਸਾ ਪ੍ਰੈਮਰੀ ਸਕੂਲਾਂ ਵਿੱਚ ਵਿੱਦਜਾ ਪ੍ਰਾਪਤ ਕਰਦਾ ਹੈ।

੪–ਇਨ੍ਹਾਂ ਤੋਂ ਵਧਕੇ ਸੈਕੰਡਰੀ ਸਕੂਲ ਹਨ, ਜਿਨ੍ਹਾਂ ਵਿੱਚ ਅੰਗ੍ਰੇਜ਼ੀ ਭੀ ਪੜ੍ਹਾਈ ਜਾਂਦੀ ਹੈ ਅਤੇ ਵਰਨੈਕੂਲਰ ਮਜ਼ਮੂਨਾਂ ਦੀ ਪੜ੍ਹਾਈ ਭੀ ਹੁੰਦੀ ਹੈ। ਮਿਡਲ ਸਕੂਲਾਂ ਵਿੱਚ ਬੋਲੀ, ਵਜਾਕਰਨ, ਹਿਸਾਬ, ਅਲਜੈਬਰਾ, ਜਿਓਮਟਰੀ, ਇਤਿਹਾਸ ਹਿੰਦ, ਭੂਗੋਲ, ਸਾਇੰਸ ਅਤੇ ਖੇਤੀ ਬਾੜੀ ਦੀ ਸਿੱਖਜਾ ਦਿੱਤੀ ਜਾਂਦੀ ਹੈ। ਹਾਈ ਸਕੂਲਾਂ ਵਿੱਚ ਭੀ ਇਹੋ ਮਜ਼ਮੂਨ ਪੜ੍ਹਾਏ ਜਾਂਦੇ ਹਨ, ਪਰ ਮਿਡਲ ਸਕੂਲਾਂ ਨਾਲੋਂ ਵੱਧ।

੫–ਕਾਲਜਾਂ ਵਿੱਚ ਕੇਵਲ ਓਹੋ ਵਿੱਦਜਾਰਥੀ ਦਾਖਲ ਹੋ ਸਕਦੇ ਹਨ ਜਿਨ੍ਹਾਂ ਨ ਯੂਨੀਵਰਸਟੀ ਦੇ ਮੈਟ੍ਰੀਕੂਲੇਸ਼ਨ (ਦਾਖਲਾ) ਦਾ ਇਮਤਿਹਾਨ ਪਾਸ ਕੀਤਾ ਹੋਵੇ। ਵਿੱਦਜਾਰਥੀ ਬੋਲੀ, ਰਿਆਜ਼ੀ ਇਤਿਹਾਸ ਅਥਵਾ ਕਿਸੇ ਹੋਰ ਅਜੇਹੇ ਮਜ਼ਮੂਨਾਂ ਵਿੱਚ ਜੇਹੜੇ ਕਾਲਜ ਵਿੱਚ ਪੜ੍ਹਾਏ ਜਾਂਦੇ ਹੋਵਨ ਡਿਗਰੀ ਪ੍ਰਾਪਤ ਕਰਨ ਲਈ ਪੜ੍ਹਦੇ ਹਨ, ਇਨ੍ਹਾਂ ਕਾਲਜਾਂ ਵਿੱਚ ਲਾਇਕ ਅਤੇ ਵਿਦਵਾਨ ਪ੍ਰੋਫੈਸਰ

ਓਹ ਵਿੱਦਜਾ ਅਤੇ ਹੁਨਰ ਸਿਖਾਂਦੇ ਹਨ ਜਿਨ੍ਹਾਂ ਦਾ ਯੂਰਪ ਵਿੱਚ ਬਹੁਤ ਚਰਚਾ ਹੈ।

੬-ਇਨ੍ਹਾਂ ਤੋਂ ਛੁਟ ਹੋਰ ਮਦਰੱਸੇ ਭੀ ਹਨ, ਕਈ ਦਸਤਕਾਰੀ ਦੇ ਮਦਰੱਸੇ ਹਨ ਜਿੱਥੇ ਲੁਹਾਰੇ ਅਤੇ ਤ੍ਰਖਾਣੇ, ਮੋਚੀ, ਦਰਜ਼ੀ, ਜੁਲਾਹੇ, ਠਠੇਰੇ, ਦੱਰੀ ਬੁਣਨ, ਬਾਗ਼ਬਾਨੀ ਅਤੇ ਹੋਰ ਕਮਾਮ ਸਿਖਾਏ ਜਾਂਦੇ ਹਨ। ਆਰਟ ਸਕੂਲਾਂ ਵਿੱਚ ਨਕਸ਼ਾਕਸ਼ੀ, ਰੰਗਸਾਜ਼ੀ, ਬੇਲ ਬੂਟੇ ਦਾ ਕੰਮ ਅਤੇ ਪੱਥਰ ਦਾ ਕੰਮ ਸਿਖਾਇਆ ਜਾਂਦਾ ਹੈ। ਇੰਜਨੀਅਰਿੰਗ ਕਾਲਜਾਂ ਵਿੱਚ ਹਰੇਕ ਪ੍ਰਕਾਰਦੀ ਇੰਜਨੀਅਰੀ ਵਿੱਦਜਾ ਦੀ ਸਿੱਖਜਾ ਦਿੱਤੀ ਜਾਂਦੀ ਹੈ ਅਤੇ ਮੈਹਕਮਾ ਬਾਰਕਮਾਸਤ੍ਰੀ ਲਈ ਤਿਆਰ ਕੀਤਾ ਜਾਂਦਾ ਹੈ, ਖੇਤੀ ਬਾੜੀ ਅਤੇ ਪਸਆਂ ਦੇ ਇਲਾਜ ਸਿਖਾਉਨ ਦੇ ਭੀ ਮਦਰੱਸੇ ਹਨ, ਜਿਨ੍ਹਾਂ ਵਿੱਚ ਭੋਂ ਨੂੰ ਵਾਹੁਣਾ ਅਤੇ ਪਸੂਆਂ ਦੀ ਸੰਭਾਲ ਸੰਬੰਧੀ ਗੱਲਾਂ ਦੱਸੀਆਂ ਜਾਂਦੀਆਂ ਹਨ, ਮੈਡੀਕਲ ਸਕੂਲ ਅਤੇ ਕਾਲਜ ਭੀ ਹਨ ਜਿਨ੍ਹਾਂ ਵਿੱਚ ਵੈਦਕ ਅਤੇ ਜੱਰਾਹੀ ਦਾ ਕੰਮ ਸਿਖਾਇਆ ਜਾਂਦਾ ਹੈ, ਕਾਨੂਨੀ ਕਾਲਜਾਂ ਅਤੇ ਸਕੂਲਾਂ ਵਿੱਚ ਕਾਨੂਨ ਦੀ ਸਿੱਖਜਾ ਦਿੱਤੀ ਜਾਂਦੀ ਹੈ, ਟ੍ਰੇਨਿੰਗ ਕਾਲਜ ਅਤੇ ਨਾਰਮਲ ਸਕੂਲਾਂ ਵਿੱਚ ਅਧਜਾਪਕਾਂ ਨੂੰ ਸਿੱਖਜਾ ਦੇਣ ਦੇ ਢੰਗ ਅਤੇ ਨਿਯਮ ਦੱਸੇ ਜਾਂਦ ਹਨ।

# ਅੰਤਕਾ ੨.

## ਹਿੰਦੁਸਤਾਨ ਦਾ ਰਾਜ ਅਤੇ ਪ੍ਰਬੰਧ

—:o:—

### ੧—ਸਰਕਾਰ ਹਿੰਦ

੧—ਹਿੰਦੁਸਤਾਨ ਦੇ ਸ਼ਹਨਸ਼ਾਹ ਬ੍ਰਤਾਨੀਆ ਅਤੇ ਆਇਰਲੈਂਡ ਦੇ ਭੀ ਬਾਦਸ਼ਾਹ ਹਨ, ਇਸ ਕਰਕੇ ਓਹ ਇੰਗਲੈਂਡ ਵਿੱਚ ਰਹਿੰਦੇ ਹਨ, ਓਥੇ ਉਨ੍ਹਾਂ ਦੇ ਪ੍ਰਬੰਧ ਵਿੱਚ ਸਹਾਇਤਾ ਕਰਨ ਲਈ ਦੋ ਵੱਡੀਆਂ ਮਜਲਸਾਂ ਹਨ, ਜਿਨ੍ਹਾਂ ਨੂੰ ਰਲਾਕੇ ਪਾਰਲੀਮਿੰਟ ਆਖਦੇ ਹਨ, ਇਨ੍ਹਾਂ ਵਿੱਚੋਂ ਇੱਕ ਮਜਲਸ ਦਾ ਨਾਉਂ ਹੌਸ ਆਫ਼ ਲਾਰਡਜ਼ (ਅਮੀਰਾਂ ਦੀ ਮਜਲਸ) ਹੈ, ਜਿਸਦੇ ੭੨੧ ਮੈਂਬਰ ਹਨ, ਅਤੇ ਦੂਜੀ ਦਾ ਨਾਉਂ ਹੌਸ ਆਫ਼ ਕਾਮਨਜ਼ (ਸਾਧਾਰਨ ਲੋਕਾਂ ਦੀ ਮਜਲਸ) ਹੈ, ਇਸਦੇ ੬੭੦ ਮੈਂਬਰ ਹਨ। ਸਾਰੇ ਕਾਨੂਨ ਪਾਰਲੀਮਿੰਟ ਵਿੱਚ ਬਣਦੇ ਹਨ ਅਤੇ ਸ੍ਰੀ ਹਜ਼ੂਰ ਬਾਦਸ਼ਾਹ ਇਨ੍ਹਾਂ ਦੀ ਮਨਜ਼ੂਰੀ ਦਿੰਦੇ ਹਨ ॥

੨—ਬ੍ਰਤਾਨੀਆ ਦੇ ਰਾਜ ਪ੍ਰਬੰਧ ਲਈ ਬਾਦਸ਼ਾਹ ਦਾ ਇੱਕ ਵਡਾ ਵਜ਼ੀਰ ਹੁੰਦਾ ਹੈ, ਜਿਹੜਾ ਸਾਧਾਰਨ ਲੋਕਾਂ ਦੀ ਮਜਲਸ ਵਿੱਚੋਂ ਲਿਆ ਜਾਂਦਾ ਹੈ, ਉਹ ਆਪਣੀ ਸਹਾਇਤਾ ਲਈ ਹੋਰ

ਵਜ਼ੀਰ ਭੀ ਹੌਸ ਆਫ ਕਾਮਨਜ਼ ਵਿੱਚੋਂ ਚੁਣ ਲੈਂਦਾ ਹੈ, ਇਨ੍ਹਾਂ ਵਿੱਚੋਂ ਹਰੇਕ ਵਜ਼ੀਰ ਦੇ ਹਵਾਲੇ ਇੱਕ ਮੈਹਕਮਾ ਹੁੰਦਾ ਹੈ। ਇਨ੍ਹਾਂ ਵਿੱਚੋਂ ਇੱਕ ਦੇ ਸਪੁਰਦ ਹਿੰਦੁਸਤਾਨ ਦਾ ਪ੍ਰਬੰਧ ਹੈ, ਉਸਨੂੰ ਹਿੰਦੁਸਤਾਨ ਦਾ ਸੈਕ੍ਰੇਟਰੀ ਆਫ ਸਟੇਟ (ਵਜ਼ੀਰ ਹਿੰਦ) ਆਖਦੇ ਹਨ, ਇਸਦੀ ਸਹਾਇਤਾ ਅਤੇ ਸਲਾਹ ਮਸ਼ਵਰੇ ਲਈ ਇੱਕ ਕੌਂਸਲ ਹੈ, ਜਿਸਨੂੰ ਇੰਡੀਆ ਕੌਂਸਲ ਆਖਦੇ ਹਨ, ਸੰ: ੧੯੧੧ ਤੋਂ ਇਸਦੇ ੧੩ ਮੰਬਰ ਹਨ, ਜਿਨ੍ਹਾਂ ਵਿਚੋਂ ੨ ਹਿੰਦੁਸਤਾਨੀ ਇੱਕ ਹਿੰਦੂ ਅਤੇ ਇਕ ਮੁਸਲਮਾਨ ਹਨ, ਇਹ ਦੋਵੇਂ ਭੀ ਇੰਗ-ਲੈਂਡ ਵਿੱਚ ਰਹਿੰਦੇ ਹਨ। ਬਾਕੀ ਦੇ ਮੈਂਬਰ ਅਜਿਹੇ ਅੰਗ੍ਰੇਜ਼ ਹਨ, ਜੋ ਕਈ ਵਰ੍ਹੇ ਹਿੰਦੁਸਤਾਨ ਵਿਚ ਰਹ ਚੁਕੇ ਹਨ ਅਤੇ ਹਿੰਦੁਸਤਾਨ ਤੇ ਇਸਦੇ ਵਸਨੀਕਾਂ ਨੂੰ ਚੰਗੀ ਤਰਾਂ ਜਾਣਦੇ ਹਨ॥

੩-ਹਿੰਦੁਸਤਾਨ ਵਿੱਚ ਬਾਦਸ਼ਾਹ ਦੇ ਨੈਬ ਅਰਥਾਤ ਵੈਸਰਾਇ ਰਹਿੰਦੇ ਹਨ, ਜੋ ਬਾਦਸ਼ਾਹ ਦੀ ਥਾਵੇਂ ਰਾਜ ਕਰਦੇ ਹਨ, ਜਦ ਇਨ੍ਹਾਂ ਨੇ ਕੋਈ ਕੰਮ ਛੇਤੀ ਅਤੇ ਝਟ ਪਟ ਕਰਨਾ ਹੋਵੇ ਤਾਂ ਵਜ਼ੀਰ ਹਿੰਦ ਨੂੰ ਤਾਰ ਭੇਜ ਕੇ ਮਨਜ਼ੂਰੀ ਮੰਗਵਾ ਲੈਂਦੇ ਹਨ॥

੪-ਵੈਸਰਾਇ ਨੂੰ ਗਵਰਨਰ ਜਨਰਲ ਭੀ ਆਖਦੇ ਹਨ, ਉਹ ਬਹੁਤ ਕਰਕੇ ਉੱਚੇ ਦਰਜੇ ਦੇ ਅਮੀਰਾਂ ਵਿੱਚੋਂ ਨੀਯਤ ਕੀਤੇ ਜਾਂਦੇ ਹਨ ਅਤੇ

ਨਿਯਮ ਅ_ਸਾਰ ਪੰਜ ਸਾਲ ਹਿੰਦੁਸਤਾਨ ਵਿੱਚ ਰਹਿੰਦੇ ਹਨ, ਸ਼ਾਹੀ ਦਰਬਾਰ ਵਿੱਚ ਸਭ ਰਾਜੇ, ਨਵਾਬ ਵੈਸਰਾਇ ਦੇ ਸਾਮ੍ਹਣੇ ਓਸੇ ਤਰਾਂ ਨਜ਼ਰਾਂ ਪੇਸ਼ ਕਰਦੇ ਹਨ ਜਿਸ ਤਰਾਂ ਬਾਦਸ਼ਾਹ ਦੀ ਸੇਵਾ ਵਿੱਚ। ਜਿਸਤਰਾਂ ਇੰਗਲੈਂਡ ਵਿੱਚ ਬਾਦਸ਼ਾਹ ਅਪ੍ਰਾਧੀਆਂ ਨੂੰ ਮਾਫ਼ੀ ਦੇ ਸਕਦਾ ਹੈ ਇਸੇ ਤਰਾਂ ਵੈਸਰਾਇ ਨੂੰ ਭੀ ਅਧਿਕਾਰ ਹੈ ਕਿ ਜੇ ਯੋਗ ਸਮਝੇ ਤਾਂ ਕਿਸੇ ਅਜਿਹੇ ਅਪ੍ਰਾਧੀ ਨੂੰ ਮਾਫ਼ੀ ਦੇ ਦੇਵੇ ਜਿਸ ਲਈ ਮੌਤ ਦੀ ਸਜ਼ਾ ਹੋ ਚੁੱਕੀ ਹੋਵੇ॥

੫–ਵੈਸਰਾਇ ਦੀ ਸਹਾਇਤਾ ਲਈ ਦੋ ਕੌਂਸਲਾਂ ਹਨ, ਇਨ੍ਹਾਂ ਵਿੱਚੋਂ ਇੱਕ ਛੋਟੀ ਜਿਹੀ ਕੇਵਲ ੭ ਮੈਂਬਰਾਂ ਦੀ ਹੈ, ਜਿਸ ਵਿਚ ਫ਼ੌਜ ਦੇ ਕਮਾਂਡਰਇਨ ਚੀਫ(ਸੈਨਾਂ ਪਤੀ)ਭੀ ਸ਼ਾਮਲ ਹਨ,ਸੰ: ੧੯੧੪ ਤੋਂ ਇਨ੍ਹਾਂ ਮੈਂਬਰਾਂ ਵਿੱਚ ਇੱਕ ਹਿੰਦੁਸਤਾਨੀ ਮੈਂਬਰ ਭੀ ਹੁੰਦੇ ਹਨ, ਇਸ ਕੌਂਸਲ ਦਾ ਨਾਉਂ ਐਗ-ਜ਼ਕਟਿਵ (ਪ੍ਰਬੰਧਕ) ਕੌਂਸਲ ਹੈ, ਇਸਦੇ ਜਲਸੇ ੬ ਮਹੀਨੇ ਦਿੱਲੀ ਵਿਚ–ਜੋ ਮੁਗ਼ਲਾਂ ਦੇ ਸਮੇਂ ਦੀ ਤਰਾਂ ਰਾਜਧਾਨੀ ਹੈ–ਹੁੰਦੇ ਹਨ,ਬਾਕੀ ੬ ਮਹੀਨੇ ਅਰਥਾਤ ਮਈ ਤੋਂ ਅਕਤੂਬਰ ਤਕ ਸ਼ਿਮਲੇ ਵਿੱਚ ਜਿਥੋਂ ਦੀ ਜਲ ਵਾਯੂ ਠੰਢੀ ਅਤੇ ਅਰੋਗ ਹੈ ਇਕੱਠ ਹੁੰਦੇ ਹਨ, ਹਰ ਹਫਤੇ ਇਸ ਕੌਂਸਲ ਦਾ ਇੱਕ ਨਾ ਇੱਕ ਇਕੱਠ ਜ਼ਰੂਰ ਹੁੰਦਾ ਹੈ।

੬–ਕੌਂਸਲ ਦ ਹਰੇਕ ਮੈਂਬਰ ਦੇ ਅਧੀਨ ਇਕ ਮੈਹਕਮਾ ਹੈ ਜਿਸ ਵਿਚ ਇੱਕੋ ਪ੍ਰਕਾਰ ਦਾ ਕੰਮ ਹੁੰਦਾ ਹੈ। ਅਜਿਹੇ ਸਾਰੇ ਅੱਠ ਮੈਹਕਮੇਂ ਹਨ:—

(੧) ਫਾਰਿਨ ਡੀਪਾਰਟ ਮਿੰਟ–(ਬਹਿਰੰਗ ਮੈਹਕਮਾ), ਜਿਸਦਾ ਸੰਬੰਧ ਬ੍ਰਿਟਿਸ਼ ਇੰਡੀਆ ਦੇ ਬਾਹਰਲੇ ਰਜਵਾੜਿਆਂ ਨਾਲ ਹੈ, ਯਥਾ ਹਿੰਦੁ-ਸਤਾਨ ਦੀਆਂ ਦੇਸੀ ਰਿਆਸਤਾਂ, ਅਫ਼ਗ਼ਾਨਸਤਾਨ ਅਤੇ ਹਿੰਦੁਸਤਾਨ ਭੋਂ ਬਾਹਰਲੇ ਮੁਲਕ ॥

(੨) ਹੋਮ ਡੀਪਾਰਟ ਮਿੰਟ–(ਘਰੋਗਾ ਮੈਹ-ਕਮਾ) ਜਿਸ ਵਿੱਚ ਸਾਧਾਰਨ ਪ੍ਰਬੰਧ ਅਤੇ ਵਿਸ਼ੇਸ਼ ਕਰਕੇ ਕਚੈਹਰੀਆਂ, ਜੇਲ੍ਹ ਖਾਨਿਆਂ ਅਤੇ ਪੁਲਸ ਦੇ ਸੰਬੰਧੀ ਕੰਮ ਹੁੰਦਾ ਹੈ॥

(੩) ਮੈਹਕਮਾ ਮਾਲਗੁਜ਼ਾਰੀ ਅਤੇ ਖੇਤੀ ਬਾੜੀ–ਜੇਹੜਾ ਖੇਤੀ ਬਾੜੀ, ਜ਼ਮੀਨ ਦੇ ਮਾਮਲੇ, ਕਾਲ ਪੀੜਤ ਲੋਕਾਂ ਦੀ ਸਹਾਇਤਾ, ਜੰਗਲ ਅਤੇ ਮਿਣਤੀ ਦੇ ਕੰਮ ਕਾਜ ਨਿਬਾਹੁੰਦਾ ਹੈ ॥

(੪) ਮੈਹਕਮਾ ਬੁਪਾਰ ਅਤੇ ਕਮਾਮ–ਜਿਸ ਵਿੱਚ ਦੇਸ ਦਾ ਬੁਪਾਰ ਅਤ ਦਸੌਰ, ਰੇਲ, ਡਾਕ, ਤਾਰ, ਬੰਦਰਗਾਹਾਂ, ਜਹਾਜ਼ਾਂ ਅਤੇ ਮਸੂਲ ਆਦਿਕ ਦੇ ਫੈਸਲੇ ਹੁੰਦੇ ਹਨ ॥

(੫) ਮੈਹਕਮਾ ਮਾਲ–( ਖਜ਼ਾਨਾ ), ਉਨ੍ਹਾਂ ਗੱਲਾਂ ਦਾ ਫੈਸਲਾ ਕਰਦਾ ਹੈ ਜੋ ਨਕਦੀ, ਟਕਸਾਲਾਂ,

ਬੈਂਕਾਂ, ਅਸ਼ਟਾਮਾਂ, ਨੋਟਾਂ, ਸਰਕਾਰੀ ਨੌਕਰਾਂ ਅਤੇ ਅਫਸਰਾਂ ਦੀਆਂ ਤਨਖਾਹਾਂ, ਪਿਨਸ਼ਨਾਂ, ਨਿਮਕ ਅਤੇ ਅਫੀਮ ਦੇ ਸੰਬੰਧੀ ਹੋਵਣ ॥

(੬) ਮੈਹਕਮਾ ਬਾਰਗ ਮਾਸਤ੍ਰੀ-ਇਹ ਮੈਹ-ਕਮਾ ਉਸੇ ਮੈਂਬਰ ਦੇ ਸਪੁਰਦ ਹੈ ਜਿਸਦੇ ਮੈਹਕਮਾ ਮਾਲਗੁਜ਼ਾਰੀ ਅਤੇ ਖੇਤੀ ਬਾੜੀ ਹੈ, ਇਸ ਵਿੱਚ ਸੜਕਾਂ, ਨੈਹਰਾਂ ਅਤੇ ਹੋਰ ਸਰਕਾਰੀ ਮਕਾਨਾਂ ਦਾ ਕੰਮ ਹੁੰਦਾ ਹੈ ॥

(੭) ਵਿੱਦਜਕ ਅਤੇ ਲੋਕਲ ਸੈਲਫ ਗੁਰਨਮਿੰਟ ਦਾ ਮੈਹਕਮਾ-ਇਸ ਦਾ ਸੰਬੰਧ ਵਿੱਦਜਾ, ਸਕੂਲਾਂ, ਕਾਲਜਾਂ, ਅਤੇ ਡਿਸਟ੍ਰਿਕਟ ਅਤੇ ਮਿਊਨੀ-ਸੀਪਲ ਬੋਰਡਾਂ ਨਾਲ ਹੈ ॥

(੮) ਲੈਜਿਸਲੇਟਿਵ ਡੀਪਾਰਟ ਮਿੰਟ-(ਕਾਨੂੰਨ ਬਣੌਣ ਦਾ ਮੈਹਕਮਾ), ਇਹ ਮੈਹਕਮਾ ਉਹ ਕਾਨੂੰਨ ਬਣੌਂਦਾ ਹੈ ਜਿਸਨੂੰ ਕਾਨੂੰਨ ਬਣੌਣ ਵਾਲੀ ਕੌਂਸਲ ਪਿੱਛੋਂ ਬੜੀ ਸੋਚ ਵਿਚਾਰ ਦੇ ਬਾਦ ਮਨਜ਼ੂਰ ਕਰਦੀ ਹੈ ॥

੭-ਇਸ ਨਿੱਕੀ ਜਿਹੀ ਪ੍ਰਬੰਧਕ ਕੌਂਸਲ ਤੋਂ ਬਿਨਾਂ ਇੱਕ ਹੋਰ ਕੌਂਸਲ ਕਾਨੂੰਨ ਬਣੌਣ ਲਈ ਹੈ, ਪ੍ਰਬੰਧਕ ਕੌਂਸਲ ਦੇ ਸਾਰੇ ਮੈਂਬਰ ਇਸਦੇ ਮੈਂਬਰ ਹੁੰਦੇ ਹਨ, ਇਨ੍ਹਾਂ ਤੋਂ ਬਿਨਾਂ ਹੋਰ ਭੀ ਦੇਸ ਦੇ ਵੱਡੇ ਵੱਡੇ ਲੋਕ ਮੈਂਬਰ ਹੁੰਦੇ ਹਨ, ਹੁਣ ਇਸ ਕੌਂਸਲ

ਦ ੬੯ ਮੰਬਰ ਹਨ, ਇਨ੍ਹਾਂ ਵਿੱਚੋਂ ੩੬ ਸਰਕਾਰੀ ਅਤੇ ੩੨ ਗ਼ੈਰ ਸਰਕਾਰੀ। ਇਨ੍ਹਾਂ ਵਿੱਚੋਂ ਕੁਝ ਹਿੰਦੂ ਹਨ ਅਤੇ ਕੁਝ ਮੁਸਲਮਾਨ, ਇਹ ਕੌਂਸਲ ਸਾਰੇ ਬ੍ਰਿਟਸ਼ ਇੰਡੀਆ ਲਈ ਕਾਨੂਨ ਬਣੌਂਦੀ ਹੈ,ਇਸਦੇ ਇਕੱਠ ਵਿਚ ਹਰ ਕੋਈ ਜਾ ਸਕਦਾ ਹੈ, ਕੋਈ ਨਵਾਂ ਕਾਨੂੰਨ ਝੱਟ ਪੱਟ ਹੀ ਨਹੀਂ ਘੜਿਆ ਜਾਂਦਾ। ਜਿਸ ਕਾਨੂੰਨ ਦੇ ਬਣੌਨ ਦੀ ਤਜਵੀਜ਼ ਹੁੰਦੀ ਹੈ, ਉਸਨੂੰ ਅਖਬਾਰਾਂ ਦਵਾਰਾ ਅੰਗ੍ਰੇਜ਼ੀ ਵਿਚ ਅਤੇ ਹੋਰ ਬੋਲੀਆਂ ਵਿਚ ਪ੍ਰਕਾਸ਼ਤ ਕੀਤਾ ਜਾਂਦਾ ਹੈ, ਤਾਕਿ ਹਰੇਕ ਨੂੰ ਪਤਾ ਲੱਗ ਜਾਵੇ ਕਿ ਕੀ ਹੋ ਰਿਹਾ ਹੈ,ਅਤੇ ਜੇ ਕਿਸੇ ਲਈ ਹਾਨੀ ਕਾਰਕ ਹੋਵੇ ਤਾਂ ਓਹ ਇਤਰਾਜ਼ ਕਰ ਸਕੇ,ਫਿਰ ਇਸ ਕਾਨੂੰਨ ਦੇ ਖਰੜੇ ਤੇ ਕੌਂਸਲ ਵਿਚਾਰ ਕਰਦੀ ਹੈ, ਮੈਂਬਰ ਆਪਣੀ ਆਪਣੀ ਰਾਇ ਦਿੰਦੇ ਹਨ, ਜਦ ਓਹ ਪਾਸ ਹੋ ਜਾਂਦਾ ਹੈ ਤਾਂ ਕਾਨੂੰਨ ਬਣ ਜਾਂਦਾ ਹੈ॥

੯—ਲੈਜਿਸ ਲਟਿਵ ਕੌਂਸਲ ਦਾ ਹਰੇਕ ਮੈਂਬਰ ਪਬਲਕ ਸੰਬੰਧੀ ਮਾਮਲਿਆਂ ਵਿਚ ਸਵਾਲ ਕਰ ਸਕਦਾ ਹੈ, ਵਰ੍ਹੇ ਦੀ ਆਮਦਨੀ ਖਰਚ ਦਾ ਬਜਟ (ਚਿੱਠਾ) ਵਰ੍ਹੇ ਵਿਚ ਇਕ ਵਾਰੀ ਇਸਦੇ ਪੇਸ਼ ਹੁੰਦਾ ਹੈ, ਬਜਟ ਪੜ੍ਹਨ ਦੇ ਪਿੱਛੋਂ ਇਕ ਸਰਕਾਰੀ ਮੈਂਬਰ ਓਨ੍ਹਾਂ ਮਾਮਲਿਆਂ ਨੂੰ ਵਿਸਤਾਰ ਨਾਲ ਵਰਨਣ ਕਰਦਾ ਹੈ,ਜਿਨ੍ਹਾਂ ਵਿਚ ਵਿਸਤਾਰ ਦੀ ਲੋੜ ਹੋਵੇ।

ਕੋਈ ਕੰਮ ਲੁਕ ਛਿਪਕੇ ਨਹੀਂ ਕੀਤਾ ਜਾਂਦਾ ਅਤੇ ਨਾਂ ਕੋਈ ਗੱਲ ਲਕੋਕੇ ਰੱਖੀ ਜਾਂਦੀ ਹੈ, ਕਾਨੂੰਨ ਬਨਾਉਣ ਅਤੇ ਮੁਲਕ ਦੀ ਆਮਦਨ ਖਰਚ ਅਤੇ ਟੈਕਸ ਆਦਿਕ ਮਾਮਲਿਆਂ ਵਿਚ ਜੋ ਕੁਝ ਸਰਕਾਰ ਕਰਦੀ ਹ ਸਭ ਨੂੰ ਮਲੂਮ ਹੋ ਜਾਂਦਾ ਹੈ ॥

—:o:—

## ੨—ਸੂਬੇ ਵਾਰ ਪ੍ਰਬੰਧ

੧—ਪੁਰਾਣੇ ਸਮਿਆਂ ਵਿਚ ਹਿੰਦੁਸਤਾਨ ਕਈ ਰਜਵਾੜਿਆਂ ਅਤੇ ਸ਼ਾਹੀਆਂ ਵਿਚ ਵੰਡਿਆ ਹੋਇਆ ਸੀ, ਮੁਗ਼ਲ ਬਾਦਸ਼ਾਹ ਦੇ ਵੇਲੇ ਸਾਰਾ ਰਾਜ ਸੂਬਿਆਂ ਵਿਚ ਵੰਡਿਆ ਹੋਇਆ ਸੀ,ਹੁਣ ਭੀ ਬ੍ਰਿਟਿਸ਼ ਇੰਡੀਆ ਓਸੇ ਤਰਾਂ ੧੫ ਸੂਬਿਆਂ ਵਿਚ ਵੰਡਿਆ ਹੋਇਆ ਹੈ।ਇਨ੍ਹਾਂ ਵਿਚੋਂ ੧੦ ਤਾਂ ਵੱਡੇ ਵੱਡੇ ਹਨ ਅਤੇ ਬਾਕੀ ਛੋਟੇ।

੨—ਵੱਡੇ ਵੱਡੇ ਸੂਬੇ ਇਹ ਹਨ:—(੨) ਬੰਗਾਲ (੨) ਮਦਰਾਸ (੩) ਬੰਬਈ (੪) ਸੰਮਿਲਤ ਸੂਬੇ (੫)ਬਿਹਾਰ ਤੇ ਓੜੀਸਾ (੬)ਪੰਜਾਬ (੭) ਮੱਧ ਹਿੰਦ (੮) ਬਰਮਾ (੯) ਆਸਾਮ (੧੦) ਉਤ੍ਰ—ਪਛਮੀ ਸਰਹੱਦੀ ਸੂਬਾ। ਛੋਟੇ ਛੋਟੇ ਸੂਬੇ ਇਹ ਹਨ:— (੧੧) ਦਿੱਲੀ (੧੨) ਅਜਮੇਰ (੧੩) ਬ੍ਰਿਟਸ਼

ਬਲੋਚਿਸਤਾਨ (੧੪) ਕੁਰਗ (੧੫) ਅੰਡੇਮਾਨ ਅਤੇ ਨਿਕੋਬਾਰ ਟਾਪੂ।

੩–ਇਨ੍ਹਾਂ ਸੂਬਿਆਂ ਵਿਚ ਹਰੇਕ ਦੀ ਅੱਡੋ ਅੱਡ ਸਰਕਾਰ ਹੈ, ਪਰ ਓਹ ਸਾਰੀਆਂ ਗਵਰਨਮਿੰਟ ਆਫ ਇੰਡੀਆ ਦੇ ਅਧੀਨ ਹਨ। ਹਰੇਕ ਸੂਬੇ ਵਿਚ ਇੱਕੋ ਪ੍ਰਕਾਰ ਦਾ ਪ੍ਰਬੰਧ ਹੈ, ਇੱਕੋ ਕਾਨੂੰਨ ਅਤੇ ਕਾਰ ਵਿਹਾਰ ਦੇ ਨਿਯਮ ਤੇ ਅਫਸਰਾਂ ਦੇ ਦਰਜ ਇੱਕੋ ਹਨ, ਹਰੇਕ ਸੂਬਾ ਨਿਯਮ ਅਨੁਸਾਰ ਹਰ ਮੈਹਕਮੇ ਸੰਬੰਧੀ ਵਡੀ ਸ੍ਰਕਾਰ ਅਰਥਾਤ ਗ੍ਵਰਨਮਿੰਟ ਆਫ ਇੰਡੀਆ ਨੂੰ ਰੀਪੋਰਟ ਭੇਜਦਾ ਹੈ।

੪–ਮਦਰਾਸ, ਬੰਗਾਲ ਅਤੇ ਬੰਬਈ ਸਭ ਤੋਂ ਪੁਰਾਨੇ ਅੰਗ੍ਰੇਜ਼ੀ ਸੂਬੇ ਹਨ, ਇਨ੍ਹਾਂ ਦੇ ਵੱਡੇ ਅਫਸਰ ਨੂੰ ਗ੍ਵਰਨਰ ਆਖਦੇ ਹਨ ਅਤੇ ਇਹ ਇੰਗਲੈਂਡ ਤੋਂ ਨੀਯਤ ਹੋਕੇ ਆਉਂਦੇ ਹਨ। ਹਰੇਕ ਗ੍ਵਰਨਰ ਦੀ ਸਹਾਇਤਾ ਲਈ ਇਕ ਲੈਜਿਸਲੇਟਿਵ ਕੌਂਸਲ ਅਤੇ ਇਕ ਐਗਜ਼ੈਕਟਿਵ ਕੌਂਸਲ (ਪ੍ਰਬੰਧਕ ਕੌਂਸਲ) ਭੀ ਹੈ। ਛੋਟੀ ਪ੍ਰਬੰਧਕ ਕੌਂਸਲ ਦੇ ਤਿੰਨ ਮੈਂਬਰ ਹੁੰਦੇ ਹਨ, ਇਨ੍ਹਾਂ ਵਿਚ ਇਕ ਜਰੂਰ ਹਿੰਦੁਸਤਾਨ ਦਾ ਵਸਨੀਕ ਹੁੰਦਾ ਹੈ, ਭਾਵੇਂ ਹਿੰਦੂ ਹੋਵੇ ਭਾਵੇਂ ਮੁਸਲਮਾਨ। ਵੱਡੀ ਕੌਂਸਲ ਅਰਥਾਤ ਕਾਨੂਨ ਬੰਨ੍ਹਣ ਵਿਚ ਕੋਈ ੫੦ ਮੈਂਬਰ ਹੁੰਦੇ ਹਨ, ਜਿਨ੍ਹਾਂ ਵਿਚੋਂ ਗ਼ੈਰ ਸਰਕਾਰੀ ਮੈਂਬਰ ਵਧ ਹੁੰਦੇ ਹਨ।

੫–ਚਾਰ ਸੂਬਿਆਂ ਅਰਥਾਤ (੧) ਸੰਮਿਲਤ ਸੂਬੇ (੨) ਪੰਜਾਬ (੩) ਬਿਹਾਰ ਤੇ ਓੜੀਸਾ, ਅਤੇ (੪) ਬਰਮਾਂ ਵਿਚ ਵਡਾ ਹਾਕਮ ਲਫਟੰਟ ਗਵਰਨਰ ਹੈ, ਜਿਸਨੂੰ ਵੈਸਰਾਇ ਸਾਹਿਬ ਹਿੰਦੁਸਤਾਨ ਦੇ ਅਫਸਰਾਂ ਵਿੱਚੋਂ ਨੀਯਤ ਕਰਦੇ ਹਨ, ਓਹ ਪੰਜ ਵਰ੍ਹੇ ਤਕ ਪ੍ਰਬੰਧ ਕਰਦਾ ਹੈ, ਇਨ੍ਹਾਂ ਵਿੱਚੋਂ ਕਈਆਂ ਦੀ ਸਹਾਇਤਾ ਲਈ ਨਿੱਕੀ ਜੇਹੀ ਪ੍ਰਬੰਧਕ ਕੌਂਸਲ ਭੀ ਹੈ ਅਤੇ ਕਾਨੂੰਨ ਬਣੌਣ ਵਾਲੀ (ਲੈਜਿਸ ਲੇਟਿਵ) ਕੌਂਸਲ ਸਾਰਿਆਂ ਸੂਬਿਆਂ ਵਿੱਚ ਹੈ।

੬–ਬਾਕੀ ਸੂਬੇ ਜੋ ਅਕਾਰ ਵਿਚ ਛੋਟੇ ਹਨ ਚੀਫ ਕਮਿਸ਼ਨਰ ਦੇ ਅਧੀਨ ਹਨ, ਇਨ੍ਹਾਂ ਵਿਚ ਕੌਂਸਲ ਨਹੀਂ, ਓਹ ਸਿੱਧੇ ਗਵਰਨਰ ਜਨਰਲ ਦੇ ਅਧੀਨ ਹਨ।

੭–ਹਰ ਸੂਬਾ ਜ਼ਿਲਿਆਂ ਵਿਚ ਵੰਡਿਆ ਹੋਇਆ ਹੈ, ਇਸ ਤਰਾਂ ਬ੍ਰਿਟਿਸ਼ ਇੰਡੀਆ ਦੇ ੨੬੭ ਜ਼ਿਲੇ ਹਨ, ਹਰੇਕ ਜ਼ਿਲਾ ਹਰ ਪ੍ਰਕਾਰ ਪੂਰਨ ਹੁੰਦਾ ਹੈ ਅਤੇ ਜਿਹਾ ਇਕ ਜ਼ਿਲੇ ਦਾ ਪ੍ਰਬੰਧ ਹੈ ਓਹੋ ਜਿਹਾ ਸਭ ਦਾ ਹੈ, ਇੱਕੋ ਪ੍ਰਕਾਰ ਦੇ ਅਫਸਰ ਅਤੇ ਇੱਕੋ ਨਿਯਮ ਵਰਤੇ ਜਾਂਦੇ ਹਨ, ਕਈ ਜ਼ਿਲੇ ਤਾਂ ਬਹੁਤ ਵੱਡੇ ਹਨ ਪਰ ਉਨ੍ਹਾਂ ਵਿਚ ਵੱਸੋਂ ਘੱਟ ਹੈ, ਜ਼ਿਲੇਵਾਰ ਵੱਸੋਂ ਦੀ ਗਿਣਤੀ ਦਸ ਤੋਂ ਪੰਦਰਾਂ ਲਖ ਤਕ ਹੁੰਦੀ ਹੈ।

੭–ਪੰਜਾਬ, ਅਵਧ, ਮੱਧ ਹਿੰਦ ਅਤੇ ਹੋਰ ਛੋਟੇ ਛੋਟੇ ਸੂਬਿਆਂ ਵਿਚ ਜ਼ਿਲੇ ਦੇ ਵੱਡੇ ਅਫਸਰ ਨੂੰ ਡਿਪਟੀ ਕਮਿਸ਼ਨਰ ਆਖਦੇ ਹਨ, ਅਤੇ ਹੋਰ ਵੱਡੇ ਵੱਡੇ ਸੂਬਿਆਂ ਵਿੱਚ ਕਲੈਕਟਰ ਆਖਦੇ ਹਨ। ਇਨ੍ਹਾਂ ਦੇ ਹੇਠਾਂ ਹੋਰ ਅਫਸਰ ਹੁੰਦੇ ਹਨ ਅਰਥਾਤ ਅਸਿਸਟੰਟ ਤੇ ਐਕਸਟਰਾ ਅਸਿਸਟੰਟ ਕਮਿਸ਼ਨਰ, ਇਕ ਅਫਸਰ ਪੁਲਸ, ਇਕ ਇੰਜੀਨੀਅਰ, ਇਕ ਸਿਵਲ ਸਰਜਨ, ਇੱਕ ਅਫਸਰ ਜੰਗਲਾਤ, ਇੱਕ ਸੁਪ੍ਰੰਟੰਡੰਟ ਜੇਲ੍ਹ, ਇਤਆਦਿਕ। ਕਈ ਅਫਸਰ ਤਿੰਨ ਤਿੰਨ ਚਾਰ ਚਾਰ ਜ਼ਿਲਿਆਂ ਵਿਚ ਦੌਰਾ ਕਰਦੇ ਹਨ, ਜਿਨ੍ਹਾਂ ਨੂੰ ਹਲਕਾ ਅਥਵਾ ਕਮਿਸ਼ਨਰੀ ਆਖਦੇ ਹਨ, ਯਥਾ ਮਦਰੱਸਿਆਂ ਦੇ ਇਨਸਪੈਕਟਰ; ਇਹ ਅਫਸਰ ਅੰਗ੍ਰੇਜ਼ ਤੇ ਹਿੰਦੁਸਤਾਨੀ ਦੋਵੇਂ ਹੋ ਸਕਦ ਹਨ, ਹਿੰਦੁਸਤਾਨੀ ਕਲੈਕਟਰ ਡਾਕਟਰ ਤੇ ਸਿਵਲ ਸਰਜਨ ਆਦਿਕ ਭੀ ਹਨ।

੯–ਕਈ ਸੂਬਿਆਂ ਵਿਚ ਤਿੰਨ ਤਿੰਨ ਚਾਰ ਚਾਰ ਜ਼ਿਲੇ ਮਿਲਾਕੇ ਇਕ ਕਮਿਸ਼ਨਰ ਦੇ ਅਧੀਨ ਕੀਤੇ ਗਏ ਹਨ, ਬ੍ਰਿਟਿਸ਼ ਇੰਡੀਆ ਵਿਚ ਅਜਿਹੇ ਪੰਜਾਹ ਕਮਿਸ਼ਨਰ ਹਨ, ਓਹ ਜ਼ਿਲੇ ਦੇ ਅਫਸਰਾਂ ਦੇ ਕੰਮ ਦੀ ਦੇਖ ਭਾਲ (ਨਿਗਰਾਨੀ) ਕਰਦੇ ਹਨ।

੧੦–ਬੰਗਾਲ ਤੇ ਬਰਮਾਂ ਤੋਂ ਬਿਨਾਂ ਹਰੇਕ ਸੂਬ ਵਿਚ ਅਤੱਲਕੇ ਤੇ ਤਹਸੀਲਾਂ ਹਨ, ਜਿਨ੍ਹਾਂ ਵਿਚੋਂ

ਹਰਕ ਇਕ ਅਫਸਰ ਦੇ ਅਧੀਨ ਹੈ, ਜਿਸਨੂੰ ਤਹਸੀਲਦਾਰ ਆਖਦੇ ਹਨ, ਓਹ ਆਪਣੇ ਇਲਾਕੇ ਵਿਚ ਇਸਤਰਾਂ ਪ੍ਰਬੰਧ ਕਰਦਾ ਹੈ ਜਿਸਤਰਾਂ ਡਿਪਟੀ ਕਮਿਸ਼ਨਰ ਜ਼ਿਲੇ ਵਿਚ।ਮੈਂ ਕੜੇ ਤਹਸੀਲ-ਦਾਰ ਹਨ ਅਤੇ ਓਹ ਸਾਰੇ ਹਿੰਦੁਸਤਾਨੀ ਹਨ, ਇਨ੍ਹਾਂ ਨੂੰ ਬੜੀ ਦੇਖ ਭਾਲ ਕਰਕੇ ਚੁਣਿਆਂ ਜਾਂਦਾ ਹੈ ਅਤੇ ਓਹ ਸਾਰੇ ਵਿਦਵਾਨ ਤਾਲੀਮ ਯਾਫਤਾ ਹੁੰਦੇ ਹਨ, ਸਾਰੇ ਨਿਯਮਾਂ ਦੀ ਪਾਬੰਦੀ, ਜ਼ਿਮੀਦਾਰਾਂ ਦੀ ਰਾਖੀ ਅਤੇ ਭਲਾਈ, ਤਹਸੀਲਦਾਰ ਦੀ ਲਿਆਕਤ ਤੇ ਦਿਆਨਤ ਅਤੇ ਕਾਰ ਗੁਜ਼ਾਰੀ ਦੇ ਸ਼ੌਕ ਤੇ ਨਿਰਭਰ ਰਖਦੇ ਹਨ।

—:o:—

## ੩—ਲੋਕਲ ਸੈਲਫ ਗੂਰਨਮਿੰਟ

### (ਮੁਕਾਮੀ ਸ੍ਵੈਰਾਜ)

੧—ਹਿੰਦੁਸਤਾਨ ਦਾ ਦੇਸ਼ ਪਿੰਡਾਂ ਦਾ ਦੇਸ਼ ਹੈ, ਇਸ ਵਿਚ ਵਡੇ ਵਡੇ ਸ਼ਹਰ ਘੱਟ ਹਨ, ਪਿਛਲੇ ਸਮਿਆਂ ਵਿਚ ਹਰੇਕ ਪਿੰਡ ਦੇ ਅੱਡੋ ਅੱਡ ਅਹਲ-ਕਾਰ ਸਨ, ਸਭ ਤੋਂ ਵਡਾ ਨੰਬਰਦਾਰ ਹੁੰਦਾ ਸੀ, ਜਿਸਨੂੰ ਹੁਣ ਕਈ ਜ਼ਿਲਿਆਂ ਵਿਚ ਪਟੇਲ ਭੀ ਆਖਦੇ ਹਨ, ਓਹ ਪਿੰਡ ਦੇ ਬੁੱਢਿਆਂ ਦੀ ਪੰਚਾਇਤ ਦੀ ਸਹਾਇਤਾ ਨਾਲ ਸਭ ਝਗੜਿਆਂ ਦਾ ਫੈਸਲਾ

ਕਰਦਾ ਹੁੰਦਾ ਸੀ, ਇਸ ਤੋਂ ਬਿਨਾਂ ਪਿੰਡ ਦਾ ਇਕ ਹਿਸਾਬ ਕਤਾਬ ਰੱਖਣ ਵਾਲਾ ਭੀ ਹੁੰਦਾ ਸੀ, ਜਿਸਨੂੰ ਪਟਵਾਰੀ ਆਖਦੇ ਸਨ, ਇਸ ਦੀਆਂ ਕਤਾਬਾਂ ਤੋਂ ਪਤਾ ਲੱਗ ਸਕਦਾ ਹੈ ਕਿ ਹਰੇਕ ਖੇਤ ਦਾ ਕਿਹੜਾ ਮਾਲਕ ਹੈ ਅਤੇ ਹਰੇਕ ਗ੍ਰਾਹਕ ਨੇ ਕਿਤਨੀ ਰਕਮ ਮਾਮਲੇ ਦੀ ਦੇਣੀ ਹੈ ? ਇਸੇ ਤਰਾਂ ਪਿੰਡ ਦਾ ਚੌਕੀਦਾਰ ਭੀ ਹੁੰਦਾ ਸੀ। ਇਹ ਸਾਰੇ ਅਹਲਕਾਰ ਫਸਲ ਦ ਸਮੇਂ ਜ਼ਿਮੀਦਾਰਾਂ ਪਾਸੋਂ ਕੁਝ ਅਨਾਜ ਲੈਂਦੇ ਸਨ, ਅਤੇ ਇਨ੍ਹਾਂ ਵਿਚੋਂ ਕਿਸੇ ਨੂੰ ਨਕਦ ਤਨਖਾਹ ਨਹੀਂ ਮਿਲਦੀ ਸੀ।

੨—ਵਰਤਮਾਨ ਸਮੇਂ ਵਿਚ ਇਨ੍ਹਾਂ ਅਹਲਕਾਰਾਂ ਨੂੰ ਭੀ ਹੋਰਨਾਂ ਦੀ ਤਰਾਂ ਨਕਦ ਤਨਖਾਹਾਂ ਮਿਲਦੀਆਂ ਹਨ ਅਤੇ ਓਹ ਤਹਸੀਲਦਾਰ ਦੇ ਅਧੀਨ ਹੁੰਦੇ ਹਨ।

੩—ਸੌਂਕੀ ਦੀ ਅਤੇ ਸਮੁੰਦ੍ਰੀ ਫੌਜ, ਪੁਲਸ, ਨਹਰਾਂ, ਰੇਲਾਂ, ਸਰਕਾਰੀ ਮਕਾਨਾਂ, ਵਡੀਆਂ ਸੜਕਾਂ, ਇਤਿ ਆਦਿਕ ਲੋਕਾਂ ਦੇ ਲਾਭਦਾਇਕ ਕੰਮਾਂ ਨੂੰ ਕੈਮ ਰੱਖਣਾ ਅੰਦਰਲੇ ਅਤੇ ਬਾਹਰਲੇ ਬੁਪਾਰ ਦੀ ਰਾਖੀ ਤੇ ਵਾਧਾ, ਸਿੱਕੇ ਬਣੌਂਣ, ਮਾਮਲਾ ਇਕੱਠਾ ਕਰਨ ਅਤੇ ਕਾਨੂੰਨ ਬਣੌਣ, ਇਤ ਆਦਿਕ ਕੰਮਾਂ ਦਾ ਪ੍ਰਬੰਧ, ਜਿਨ੍ਹਾਂ ਦਾ ਸੰਬੰਧ ਸਾਰੇ ਦੇਸ ਨਾਲ ਹੋਵੇ, ਵੱਡੀ ਸਰਕਾਰ ਅਤੇ ਸੂਬਿਆਂ ਦੀਆਂ ਸਰਕਾਰਾਂ ਕਰਦੀਆਂ

ਹਨ, ਪਰ ਬਹੁਤ ਸਾਰੇ ਅਜਿਹੇ ਕੰਮ ਭੀ ਹਨ ਜਿਨ੍ਹਾਂ ਨੂੰ ਮੁਕਾਮੀ ਕਿਹਾ ਜਾ ਸਕਦਾ ਹੈ, ਜਿਸਤਰਾਂ ਬਜ਼ਾਰਾਂ ਤੇ ਗਲੀਆਂ ਦੀ ਸਫ਼ਾਈ ਤੇ ਰੋਸ਼ਨੀ, ਸਾਫ਼ ਪਾਣੀ ਦਾ ਪਹੁੰਚਾਉਣਾ, ਬੱਚਿਆਂ ਦੀ ਵਿਦਯਾ, ਹਸਪਤਾਲ ਅਤੇ ਹੋਰ ਇਹੋ ਜਿਹੇ ਕੰਮ ਨੂੰ ਹਰੇਕ ਸ਼ਹਰ ਦੇ ਵਸਨੀਕ ਆਪਣੇ ਚੁਣੇ ਹੋਏ ਲੋਕਾਂ ਦੀ ਇਕੱਠ ਦੀ ਸਹਾਇਤਾ ਨਾਲ ਚੰਗੀ ਤਰਾਂ ਕਰ ਸਕਦੇ ਹਨ, ਹੋਰ ਕਿਸੇ ਦੂਜੇ ਆਦਮੀ ਨਾਲੋਂ ਇਹੋ ਹੀ ਆਪਣੇ ਸ਼ਹਰ ਅਤੇ ਕਸਬੇ ਦੇ ਹਾਲ ਤੋਂ ਚੰਗੀ ਤਰਾਂ ਵਾਕਫ਼ ਹੁੰਦੇ ਹਨ ਅਤੇ ਲੋੜਾਂ ਨੂੰ ਸਮਝਦੇ ਹਨ। ਇਸਤੋਂ ਬਿਨਾਂ ਜਦ ਓਹ ਉਸ ਰੁਪਏ ਨੂੰ ਖਰਚ ਕਰਨ ਲੱਗਣਗੇ ਜਿਹੜਾ ਉਨ੍ਹਾਂ ਟੈਕਸ ਲਾਕੇ ਇਕੱਠਾ ਕੀਤਾ ਹੈ ਤਾਂ ਸੰਭਵ ਹੈ ਕਿ ਓਹ ਇਸ ਗੱਲ ਦਾ ਖਿਆਲ ਰਖਣਗੇ ਕਿ ਇਸਨੂੰ ਬਹੁਤ ਹੀ ਅਛੇ ਢੰਗ ਨਾਲ ਖਰਚ ਕੀਤਾ ਜਾਵੇ ਅਤੇ ਇਸ ਵਿੱਚੋਂ ਕੁਝ ਐਵੇਂ ਨਾ ਜਾਵੇ। ਲੋਕਲ ਸੈਲਫ ਗੁਰਨ ਮਿੰਟ ਤੋਂ ਇਹੋ ਤਾਤ੍ਪਰਜ ਹੈ ॥

੪—ਪਹਿਲਾਂ ਪਹਲ ਤਾਂ ਇਸ ਤਜਵੀਜ਼ ਨੂੰ ਵਡੇ ਵਡੇ ਸ਼ੈਹਰਾਂ ਵਿੱਚ ਭੀ ਲੋਕੀ ਪਸਿੰਦ ਨਹੀਂ ਕਰਦੇ ਸਨ, ਕਿਉਂਕਿ ਹਿੰਦੁਸਤਾਨ ਵਿੱਚ ਇਹ ਨਵੀਂ ਗੱਲ ਸੀ, ਲੋਕ ਆਖਦੇ ਸਨ ਕਿ ਇਹ ਕੰਮ ਸਰ-

ਕਾਰ ਦਾ ਹੈ ਸਾਡਾ ਨਹੀਂ, ਟੈਕਸ ਲਾਉਣਾ ਅਤੇ ਉਸਦੀ ਆਮਦਨੀ ਨੂੰ ਖਰਚਣਾ ਸਰਕਾਰ ਦਾ ਕੰਮ ਹੈ, ਇਸ ਤੋਂ ਬਿਨਾਂ ਸਾਨੂੰ ਆਪਣੇ ਕੰਮਾਂ ਤੋਂ ਇਤਨੀ ਵੇਹਲ ਨਹੀਂ ਮਿਲਦੀ ਅਤੇ ਨਾ ਸਾਨੂੰ ਕੁਝ ਪ੍ਵਾਹ ਹੈ, ਕਿਉਂਕਿ ਅਜਿਹਾ ਕੰਮ ਕਰਨੇ ਨਾਲ ਕੋਈ ਇਨਾਮ ਤਾਂ ਮਿਲਨਾ ਹੀ ਨਹੀਂ ॥

੫—ਪਰ ਹੁੰਦੇ ਹੁੰਦੇ ਬੰਬਈ, ਕਲਕੱਤਾ ਅਤੇ ਮਦਰਾਸ ਜਿਹੇ ਵੱਡੇ ਸ਼ੈਹਰਾਂ ਵਿੱਚ ਕਈ ਚੌਧਰੀਆਂ ਨੇ ਇਸ ਕੰਮ ਨੂੰ ਨਿਬਾਹੁਣ ਲਈ ਰਜ਼ਾਮੰਦੀ ਦਿੱਤੀ, ਸ਼ੈਹਰਾਂ ਦੀ ਅਜਿਹੀ ਕੌਂਸਲ ਨੂੰ ਮਿਊਨੀ-ਸੀਪਲ ਕਮੇਟੀ ਆਖਦੇ ਹਨ, ਅਤੇ ਮੈਂਬਰਾਂ ਨੂੰ ਮਿਊਨੀਸਿਪਲ ਕਮਿਸ਼ਨਰ ਆਖਦੇ ਹਨ, ਇਨ੍ਹਾਂ ਵਿੱਚੋਂ ਬਹੁਤਿਆਂ ਨੂੰ ਤਾਂ ਸ਼ੈਹਰ ਦੇ ਵਸਨੀਕ ਚੁਣਦੇ ਹਨ, ਪਰ ਕੁਝ ਮੈਂਬਰ ਸਰਕਾਰ ਭੀ ਬਣੌਂਦੀ ਹੈ, ਇਨ੍ਹਾਂ ਦੇ ਪ੍ਰਧਾਨ ਨੂੰ ਚੇਅਰਮੈਨ ਆਖਦੇ ਹਨ, ਹੁਣ ਅਜਿਹੇ ਬਹੁਤ ਸਾਰੇ ਸ਼ੈਹਰ ਹਨ ਜਿੱਥੇ ਮਿਊਨੀ-ਸਿਪਲ ਕਮੇਟੀਆਂ ਹਨ ਅਤੇ ਇਨ੍ਹਾਂ ਦੇ ਮੈਂਬਰ ਬਣਨ ਵਿੱਚ ਲੋਕ ਬੜੀ ਇੱਜ਼ਤ ਸਮਝਦੇ ਹਨ। ਸੰ: ੧੯੧੦ ਵਿੱਚ ੭੦੦ ਕਮੇਟੀਆਂ ਸਨ ਅਤੇ ਇਨ੍ਹਾਂ ਦੇ ੧੦ ਹਜ਼ਾਰ ਮੈਂਬਰ ਸਨ, ਇਨ੍ਹਾਂ ਵਿੱਚੋਂ ਤਿੰਨ ਚੁਥਾਈ ਹਿੰਦੁਸਤਾਨ ਦੇ ਵਸਨੀਕ ਸਨ, ਇਨ੍ਹਾਂ ਲੋਕਾਂ ਨੇ ਕਈ ਕਰੋੜ ਰੁਪਯਾ ਖਰਚ ਲਈ

ਮਹਸੂਲ ਚੁੰਗੀ ਆਦਿਕ ਦ੍ਵਾਰਾ ਜਮਾਂ ਕੀਤਾ।

੬—ਸੰ:੧੮੮੩ਵਿੱਚ ਲਾਰਡ ਰਿਪਨ ਨੇ ਜੋ ਉਸ ਸਮੇਂ ਗਵਰਨਰ ਜਨਰਲ ਸਨ,ਇਹ ਫੈਸਲਾ ਕੀਤਾ ਕਿ ਨਾ ਕੇਵਲ ਸ਼ੈਹਰ ਹੀ ਸਗੋਂ ਪਿੰਡ ਭੀ ਆਪਣਾ ਆਪਣਾ ਪ੍ਰਬੰਧ ਆਪ ਕਰਨ, ਅਰਥਾਤ ਆਪਣੇ ਮਦਰੱਸਿਆਂ, ਹਸਪਤਾਲ ਅਤੇ ਸੜਕਾਂ ਦਾ ਪ੍ਰਬੰਧ ਆਪ ਕਰਨ, ਪਿੰਡ ਦੀ ਸਫਾਈ ਅਤੇ ਸਾਫ ਸੁਥਰੇ ਪਾਣੀ ਦੇ ਆਪ ਜ਼ਿਮੇਵਾਰ ਹੋਵਨ, ਇਸ ਕਰਕੇ ਉਕਤ ਲਾਟ ਸਾਹਿਬ ਨੇ ਬਹੁਤ ਸਾਰੇ ਦਿਹਾਤੀ ਬੋਰਡ ਅਥਵਾ ਕੌਂਸਲ (ਡਿਸਟ੍ਰਿਕਟ ਅਤੇ ਲੋਕਲ ਬੋਰਡ) ਬਨਾ ਦਿੱਤੇ, ਜਿਨ੍ਹਾਂ ਦੇ ਮੈਂਬਰ ਗ਼ੈਰ ਸਰ-ਕਾਰੀ ਲੋਕ ਹਨ, ਅਤੇ ਸਭ ਲੋਕ ਇਨ੍ਹਾਂ ਨੂੰ ਚੁਣਦੇ ਹਨ, ਪਰ ਇਸ ਕਰਕੇ ਕਿ ਹਿੰਦੁਸਤਾਨ ਦੇ ਕਈ ਹਿੱਸਿਆਂ ਵਿੱਚ ਪੇਂਡੂ ਲੋਕ ਬਹੁਤ ਲਿਖੇ ਪੜ੍ਹੇ ਨਹੀਂ ਹਨ, ਇਸ ਲਈ ਇੱਕੋ ਜਿਹੇ ਨਿਯਮ ਵਰਤੇ ਨਹੀਂ ਜਾ ਸਕਦੇ, ਕਈ ਪਿੰਡ ਆਪਣੀ ਸੰਭਾਲ ਆਪ ਕਰਨ ਦੇ ਅਯੋਗ ਨਿਕਲੇ॥

੭—ਲਾਰਡ ਰਿਪਨ ਦੀ ਤਜਵੀਜ਼ ਉੱਤੇ ਮਦਰਾਸ ਵਿੱਚ ਤਾਂ ਪੂਰਾ ਅਮਲ ਹੋਇਆ ਕਿਉਂਕਿ ਉਥੋਂ ਦੇ ਲੋਕ ਚੰਗੇਪੜ੍ਹੇ ਲਿਖੇ ਸਨ,ਇਹੋ ਸੂਬਾ ਸਭ ਤੋਂ ਪਹਿਲਾਂ ਸਰਕਾਰ ਅੰਗ੍ਰੇਜ਼ੀ ਪਾਸ ਆਇਆ ਸੀ, ਉਥੇ ਹੀ ਬਾਕੀ ਸੂਬਿਆਂ ਨਾਲੋਂ ਪਹਿਲਾਂ

ਮਦਰੱਸੇ ਖੁਲ੍ਹੇ, ਹਰੇਕ ਜ਼ਿਲੇ ਵਿੱਚ ਡਿਸਟ੍ਰਿਕਟ ਬੋਰਡ ਹੁੰਦਾ ਹੈ ਅਤੇ ਹਰੇਕ ਤਹਸੀਲ ਵਿੱਚ ਇੱਕ ਲੋਕਲ ਬੋਰਡ, ਪਿੰਡਾਂ ਦੇ ਛੋਟ ਛੋਟੇ ਇਕੱਠ, ਇੱਕ ਦਿਹਾਤੀ ਕੌਂਸਲ ਅਥਵਾ ਪੰਚਾਇਤ ਦੇ ਬੰਧ ਵਿੱਚ ਹਨ। ਪੰਜਾਬ ਦੇ ਸਭ ਜ਼ਿਲਿਆਂ ਵਿਚ ਡਿਸਟ੍ਰਿਕਟ ਬੋਰਡ ਹਨ ॥

੯–ਸੰ: ੧੯੧੦ ਵਿੱਚ ਸਾਰੇ ਹਿੰਦੁਸਤਾਨ ਦੇ ਡਿਸਟ੍ਰਿਕਟ ਬੋਰਡ ੧੯੭ ਅਤੇ ਲੋਕਲ ਬੋਰਡ ੫੧੭ ਸਨ ਅਤੇ ਹਿੰਦੁਸਤਾਨ ਦੇ ਵਸਨੀਕ ਇਨ੍ਹਾਂ ਦੇ ਮੈਂਬਰਾਂ ਦਾ $\frac{੧੧}{੧੨}$ ਹਿੱਸਾ ਸਨ, ਬੋਰਡਾਂ ਨੂੰ ਆਪਣੇ ਇਲਾਕੇ ਵਿੱਚ ਟੈਕਸ ਲਾਕੇ ਰੁਪਯਾ ਜਮਾ ਕਰਨ ਦੀ ਆਗਿਆ ਹੈ, ਜਿਸ ਨੂੰ ਉਹ ਆਪ ਹੀ ਸੜਕਾਂ, ਮਦਰੱਸਿਆਂ ਅਤੇ ਹਸਪਤਾਲਾਂ ਉੱਤੇ ਖਰਚ ਕਰਦੇ ਹਨ ॥

—:o:—

## ੪–ਹਿੰਦੁਸਤਾਨ ਦੀ ਰਾਖੀ, ਸੈਨਕੀ ਅਤੇ ਸਮੁੰਦ੍ਰੀ ਫੌਜ

੧–ਸਰਕਾਰ ਇਸ ਗੱਲ ਦਾ ਧਿਆਨ ਰਖਦੀ ਹੈ, ਕਿ ਇਕ ਬਲਵਾਨ ਫੌਜ ਦੇਸ ਵਿੱਚ ਤਿਆਰ ਬਰ ਤਿਆਰ ਰਹੇ, ਇਸ ਤੇ ਸਾਡੇ ਜੀਵਨ ਅਤੇ

ਰਾਖੀ ਦਾ ਨਿਰਭਰ ਹੈ, ਇਸਦੇ ਬੇਅੰਤ ਲਾਭ ਹਨ। ਇਸਤੋਂ ਬਿਨਾਂ ਸਭਯਤਾ ਅਤੇ ਇਸਦੇ ਸੁਖ ਇੱਕ ਅੱਖ ਦੇ ਫੋਰੇ ਵਿਚ ਉੱਡ ਜਾਣ, ਬਪਾਰ ਰੁਕ ਜਾਵ, ਖੇਤ ਐਵੇਂ ਪਏ ਰਹਿਨ, ਮਦਰੱਸੇ ਅਤੇ ਹਸਪਤਾਲ ਬੰਦ ਹੋ ਜਾਣ, ਦੇਸ ਵਿਚ ਜ਼ੁਲਮ ਅਤੇ ਵੱਢ ਟੁੱਕ ਜਾਰੀ ਹੋ ਜਾਵੇ।

੨–ਇੱਸੇ ਕਾਰਨ ਸਾਡੀ ਸਰਕਾਰ ਇੱਕ ਬਲਵਾਨ ਫੌਜ ਤਿਆਰ ਰਖਦੀ ਹੈ, ਸਪਾਹੀ ਸਨੱਧ ਬੱਧ ਅਤੇ ਕਵੈਦ ਸਿੱਖੇ ਹੋਏ ਹਨ, ਏਹਨਾਂ ਨੂੰ ਖਾਣ ਨੂੰ ਚੰਗੀ ਖ਼ੁਰਾਕ ਅਤੇ ਰਹਣ ਨੂੰ ਚੰਗੀਆਂ ਬਾਰਕਾਂ ਮਿਲਦੀਆਂ ਹਨ ਅਤੇ ਇਨ੍ਹਾਂ ਦੀ ਹਰ ਪ੍ਰਕਾਰ ਸੰਭਾਲ ਕੀਤੀ ਜਾਂਦੀ ਹੈ, ਫੌਜ ਦੇ ਸਿਪਾਹੀ ਗੋਰੇ ਭੀ ਹਨ ਅਤੇ ਦੇਸੀ ਭੀ ਹਨ।

੩–ਗੋਰੇ ਸਪਾਹੀ ਗਿਣਤੀ ਵਿਚ ੭$\frac{੧}{੨}$ ਹਜ਼ਾਰ ਹਨ, ਓਹ ਸਾਰੇ ਬਲਵਾਨ ਜੁਆਨ ਹਨ, ਪੰਜ ਸਾਲ ਤੋਂ ਵੱਧ ਹਿੰਦੁਸਤਾਨ ਵਿਚ ਨੌਕਰੀ ਨਹੀਂ ਕਰਦੇ, ਕਿਉਂਕਿ ਜੇਕਰ ਬਹੁਤ ਚਿਰ ਠੈਹਰਨ ਤਾਂ ਇਨ੍ਹਾਂ ਦੀ ਤਾਕਤ ਅਤੇ ਹਿੰਮਤ ਵਿਚ ਘਾਟਾ ਹੋ ਜਾਵੇ। ਇਨ੍ਹਾਂ ਨੂੰ ਵੱਡੀ ਅਰੋਗਤਾ ਦਾਇਕ ਜਗ੍ਹਾਂ ਵਿਚ ਰੱਖਿਆ ਜਾਂਦਾ ਹੈ ਅਤੇ ਰੇਲ ਦਵਾਰਾ ਹਿੰਦੁ-ਸਤਾਨ ਦੇ ਹਰ ਹਿੱਸੇ ਵਿਚ ਭੇਜੇ ਜਾ ਸਕਦੇ ਹਨ॥

੪–ਹਿੰਦੁਸਤਾਨੀ ਸਪਾਹੀ ੧ ਲੱਖ ੬੦ ਹਜ਼ਾਰ ਦੇ ਲਗ ਭਗ ਹਨ, ਓਹ ਅਕਸਰ ਕਰਕੇ ਜੋਧਾ ਕੌਮਾਂ ਅਰਥਾਤ ਪੰਜਾਬੀਆਂ, ਗੋਰਖਿਆਂ, ਸਿੱਖਾਂ, ਰਾਜਪੂਤਾਂ, ਪਠਾਣਾਂ ਅਤੇ ਜੱਟਾਂ ਵਿੱਚੋਂ ਭਰਤੀ ਕੀਤੇ ਜਾਂਦੇ ਹਨ, ਇਨ੍ਹਾਂ ਨੂੰ ਚੰਗੀਆਂ ਤਨਖ਼ਾਹਾਂ ਮਿਲਦੀਆਂ ਹਨ ਅਤੇ ਹਰਤਰਾਂ ਇਨ੍ਹਾਂ ਦੀ ਸੰਭਾਲ ਹੁੰਦੀ ਹੈ, ਇਨ੍ਹਾਂ ਦੇ ਅਫਸਰ ਤਿੰਨ ਹਜ਼ਾਰ ਅੰਗ੍ਰੇਜ਼ ਅਤੇ ਬਹੁਤ ਸਾਰੇ ਦੇਸੀ ਹਨ, ਪਲਟਨ ਦੇ ਸਭ ਤੋਂ ਵੱਡੇ ਅਫਸਰ ਨੂੰ ਕਰਨੈਲ ਆਖਦੇ ਹਨ, ਇਸਦੇ ਹੇਠਾਂ ਮੇਜਰ, ਕਪਤਾਨ ਅਤੇ ਲਫਟੰਟ ਹੁੰਦੇ ਹਨ, ਹਿੰਦੁਸਤਾਨੀ ਅਫਸਰ ਸੂਬੇਦਾਰ ਅਤੇ ਜਮਾਂਦਾਰ ਅਖਵਾਂਦੇ ਹਨ ॥

੫–ਇਨ੍ਹਾਂ ਤੋਂ ਬਿਨਾਂ ਵਾਲੰਟੀਅਰ ਹਨ, ਜਿਨ੍ਹਾਂ ਨੂੰ ਤਨਖਾਹ ਤਾਂ ਕੁਝ ਨਹੀਂ ਮਿਲਦੀ ਪਰ ਹਥਿਆਰ ਦਿੱਤੇ ਜਾਂਦੇ ਹਨ, ਅਤੇ ਇਨ੍ਹਾਂ ਦੀ ਕਵੈਦ ਹੁੰਦੀ ਹੈ, ਤਾਕਿ ਜੁੱਧ ਸਮੇਂ ਸ਼ਹਰਾਂ, ਕਿਲਿਆਂ ਅਤੇ ਪੁਲਾਂ ਦੀ ਰਾਖੀ ਕਰ ਸੱਕਣ, ਉੱਤ੍ਰ ਪੱਛਮੀ ਅਤੇ ਉੱਤ੍ਰ ਪੂਰਬੀ ਸਰਹੱਦਾਂ ਉੱਤੇ ਮਿਲਟਰੀ ਪੁਲਸ ਹੈ, ਜੇਹੜੀ ਫੌਜੀ ਸਪਾਹੀਆਂ ਵਾਂਗ ਸਨੱਧ ਬੱਧ ਹੈ ਅਤੇ ਅਮਨ ਰੱਖਦੀ ਹੈ, ਪਰ ਓਹ ਮੁਲਕੀ ਅਫਸਰਾਂ ਦੇ ਅਧੀਨ ਹੈ, ਫੌਜ ਨਾਲ ਉਸਦਾ ਕੋਈ ਸੰਬੰਧ ਨਹੀਂ ਹੈ।

੬—ਬ੍ਰਤਾਨੀਆਂ ਦਾ ਜੰਗੀ ਬੇੜਾ ਹਿੰਦੁਸਤਾਨ ਦੇ ਸਾਰੇ ਇਲਾਕਿਆਂ ਦੀ ਰਾਖੀ ਕਰਦਾ ਹੈ, ਓਹ ਉਨ੍ਹਾਂ ਜਹਾਜ਼ਾਂ ਦੀ ਭੀ ਰਾਖੀ ਕਰਦਾ ਹੈ ਜਿਹੜੇ ਹਿੰਦੁਸਤਾਨ ਤੋਂ ਹੋਰ ਮੁਲਕਾਂ ਨੂੰ ਮਾਲ ਲਿਜਾਂਦੇ ਹਨ ਅਥਵਾ ਲਿਆਉਂਦੇ ਹਨ, ਜਦ ਤਕ ਅੰਗ੍ਰੇਜ਼ੀ ਜੰਗੀ ਜਹਾਜ਼ ਹਨ ਕੋਈ ਵੈਰੀ ਸਮੁੰਦਰ ਦੇ ਰਾਹ ਹਿੰਦੁਸਤਾਨ ਤੇ ਹਮਲਾ ਨਹੀਂ ਕਰ ਸਕਦਾ, ਸਮੁੰਦ੍ਰੀ ਫੌਜ ਨੂੰ ਬ੍ਰਤਾਨੀਆਂ ਦੇ ਖਜ਼ਾਨੇ ਵਿੱਚੋਂ ਤਨਖਾਹ ਮਿਲਦੀ ਹੈ, ਇਨ੍ਹਾਂ ਨੂੰ ਹਿੰਦੁਸਤਾਨ ਦੇ ਖਜ਼ਾਨੇ ਵਿੱਚੋਂ ਕੁਝ ਨਹੀਂ ਦਿੱਤਾ ਜਾਂਦਾ।

—:o:—

## ੫—ਪੁਲਸ ਤੇ ਜੇਲ੍ਹਖਾਨਾ

੧—ਜਿਸ ਤਰਾਂ ਜੁੱਧ ਦੇ ਸਮੇਂ ਫੌਜ ਸਾਡੀ ਰਾਖੀ ਕਰਦੀ ਹੈ ਅਤੇ ਹਮਲਾ ਕਰਨ ਵਾਲਿਆਂ ਨੂੰ ਰੋਕਦੀ ਹ ਇਸੇ ਤਰਾਂ ਅਮਨ ਦੇ ਸਮੇਂ ਪਰਜਾ ਦੀ ਸੰਭਾਲ ਪੁਲਸ ਕਰਦੀ ਹੈ, ਓਹ ਚੋਰਾਂ ਤੇ ਡਾਕੂਆਂ ਨੂੰ ਕਾਬੂ ਵਿੱਚ ਰੱਖਦੀ ਹੈ, ਹਰੇਕ ਜ਼ਿਲੇ ਵਿੱਚ ਪੁਲਸ ਦਾ ਇੱਕ ਅਫਸਰ ਹੁੰਦਾ ਹੈ, ਜਿਸਨੂੰ ਸੁਪ੍ਰੰਟੰਡੰਟ ਪੁਲੀਸ ਆਖਦੇ ਹਨ, ਇਸਦੀ ਸਹਾਇਤਾ ਲਈ ਇਕ ਐਸਸਟੰਟ ਅਤੇ ਬਹੁਤ ਸਾਰੇ ਇੰਸਪੈਕਟਰ ਹੁੰਦੇ ਹਨ, ਜਿਨ੍ਹਾਂ ਦੇ ਅਧੀਨ ਕਨਸਟੇਬਲ ਹੁੰਦੇ ਹਨ

ਸੁਪ੍ਰੰਟੰਡੰਟ ਪੁਲੀਸ ਜ਼ਿਲੇ ਦੇ ਡਿਪਟੀ ਕਮਿਸ਼ਨਰ ਅਤੇ ਸੂਬੇ ਦੇ ਇੰਸਪੈਕਟਰ ਜਨਰਲ ਪੁਲੀਸ ਦੇ ਅਧੀਨ ਹੁੰਦਾ ਹੈ, ਬ੍ਰਿਟਿਸ਼ ਇੰਡੀਆ ਵਿਚ $1\frac{1}{2}$ ਲੱਖ ਦੇ ਲਗ ਭਗ ਪੁਲਸ ਦੇ ਨੌਕਰ ਅਤੇ ੭ ਲੱਖ ਦੇ ਲਗ ਭਗ ਚੌਂਕੀਦਾਰ ਹਨ, ਇਨ੍ਹਾਂ ਸਾਰਿਆਂ ਦਾ ਵਾਰਸਿਕ ਖਰਚ ਕੋਈ ੪ ਕ੍ਰੋੜ ਰੁਪਏ ਹੁੰਦਾ ਹੈ।

੨–ਹਰੇਕ ਜ਼ਿਲੇ ਵਿਚ ਇਕ ਜੇਲ੍ਹਖਾਨਾ ਆਪਣੇ ਆਪਣੇ ਸੁਪ੍ਰੰਟੰਡੰਟ ਦੇ ਅਧੀਨ ਹੁੰਦਾ ਹੈ, ਪੁਰਾਣੇ ਸਮੇਂ ਵਿਚ ਇਹ ਖਿਆਲ ਸੀ ਕਿ ਅਪ੍ਰਾਧੀਆਂ ਨੂੰ ਜੇਲ੍ਹਖਾਨੇ ਵਿਚ ਕੇਵਲ ਦੰਡ ਦੇਣ ਲਈ ਅਤੇ ਹੋਰਨਾਂ ਨੂੰ ਡਰ ਦੇਣ ਲਈ ਰੱਖਿਆ ਜਾਂਦਾ ਹੈ। ਪਰ ਹੁਣ ਸਰਕਾਰ ਇਸ ਗੱਲ ਦਾ ਭੀ ਜਤਨ ਕਰਦੀ ਹੈ ਕਿ ਇਨ੍ਹਾਂ ਨੂੰ ਸੁਧਾਰਿਆ ਜਾਵੇ, ਕਈ ਲੋਕ ਇਸ ਕਰਕੇ ਚੋਰੀ ਕਰਦੇ ਹਨ ਕਿ ਨਾਂ ਤਾਂ ਓਹ ਕੋਈ ਕੰਮ ਅਥਵਾ ਹੁਨਰ ਜਾਣਦੇ ਹਨ ਅਤੇ ਨਾ ਉਨ੍ਹਾਂ ਦੇ ਗੁਜ਼ਾਰੇ ਦਾ ਕੋਈ ਢੰਗ ਹੈ, ਅਜਿਹੇ ਲੋਕਾਂ ਨੂੰ ਜੇਲ੍ਹਖਾਨਿਆਂ ਵਿਚ ਰੋਜ਼ੀ ਕਮਾਉਣ ਦੇ ਢੰਗ ਦੱਸੇ ਜਾਂਦੇ ਹਨ, ਜਿਸਤਰਾਂ ਛਾਪੇਖਾਨੇ ਦਾ ਕੰਮ, ਤੰਬੂ ਬਣੌਣੇ, ਲੁਹਾਰ, ਤ੍ਰਖਾਣਾ, ਬੈਂਤ ਦੀਆਂ ਚੀਜ਼ਾਂ ਬਣੌਂਣੀਆਂ ਅਤੇ ਦਰੀਆਂ ਬੁਣਨੀਆਂ।

੩—ਅਗਲੇ ਸਮਿਆਂ ਵਿਚ ਕੈਦੀਆਂ ਨਾਲ ਸਖ਼ਤੀ ਨਾਲ ਸਲੂਕ ਹੁੰਦਾ ਸੀ, ਇਸੇ ਕਰਕੇ ਕਿਹਾ ਜਾਂਦਾ ਹੈ ਕਿ ਕਈ ਥਾਈਂ ਜੇਲ੍ਹਖਾਨੇ ਜਾਣਾ ਮਰਨ ਬਰਾਬਰ ਸਮਝਿਆ ਜਾਂਦਾ ਸੀ। ਹੁਣ ਕੈਦੀਆਂ ਦੀ ਬੜੀ ਸੰਭਾਲ ਕੀਤੀ ਜਾਂਦੀ ਹੈ, ਇਨ੍ਹਾਂ ਨੂੰ ਚੰਗੀ ਖ਼ੁਰਾਕ ਮਿਲਦੀ ਹੈ, ਅਤੇ ਨਿਯਮਾਂ ਅਨੁਸਾਰ ਕਸਰਤ ਕਰਾਈ ਜਾਂਦੀ ਹੈ। ਓਹ ਸਵੇਰੇ ਉੱਠਦੇ ਹਨ,ਰੋਟੀ ਖਾਂਦੇ ਹਨ, ਸ੍ਵੇਰੇ ਸ੍ਵੇਰੇ ਕੰਮ ਕਰਦੇ ਹਨ, ਫਿਰ ਆਰਾਮ ਕਰਕੇ ਦੁਪਹਰ ਦੀ ਖ਼ੁਰਾਕ ਖਾਂਦੇ ਹਨ, ਫਿਰ ਕੰਮ ਕਰਦੇ ਹਨ। ਤੀਜੀ ਵਾਰ ਲੌਢੇ ਵੇਲੇ ਦੀ ਖ਼ੁਰਾਕ ਮਿਲਦੀ ਹੈ, ਫਿਰ ਰਾਤ ਨੂੰ ਬੰਦ ਕਰ ਦਿਤੇ ਜਾਂਦੇ ਹਨ, ਜਿਨ੍ਹਾਂ ਦਾ ਚੱਲਨ ਚੰਗਾ ਹੋਵੇ ਅਤੇ ਮੇਹਨਤ ਨਾਲ ਕੰਮ ਕਰਨ ਓਹਨਾਂ ਨੂੰ ਅਕਸਰ ਕੈਦ ਦੀ ਮਿਆਦ ਮੁੱਕਣ ਤੋਂ ਪਹਲਾਂ ਛੱਡ ਦਿੱਤਾ ਜਾਂਦਾ ਹੈ। ਸਰਕਾਰ ਕੈਦੀਆਂ ਨਾਲ ਅਜਿਹਾ ਵਰਤਾਰਾ ਕਿਉਂ ਕਰਦੀ ਹੈ ? ਕੇਵਲ ਇਸ ਲਈ ਕਿ ਇਨ੍ਹਾਂ ਨੂੰ ਮਹਨਤ ਕਰਨ ਦਾ ਹੌਂਸਲਾ ਦਿਵਾਇਆ ਜਾਵੇ, ਤਾਕਿ ਓਹ ਜੇਲ੍ਹਖਾਨੇ ਤੋਂ ਬਾਹਰ ਨਿੱਕਲ ਕੇ ਬਾਹਰ ਭੀ ਭਲੇ ਮਾਨਸ ਅਤੇ ਅਮਨ ਪਸਿੰਦ ਬਣ ਜਾਵਨ ਅਤੇ ਦਿਆ-ਨਤ ਦਾਰੀ ਨਾਲ ਰੋਜ਼ੀ ਕਮਾਉਣ।

—:o:—

# ੬—ਨਿਆਉਂ ਅਤੇ ਕਚੈਹਰੀਆਂ

੧—ਸਾਡੀਆਂ ਅਦਾਲਤਾਂ ਦਾ ਵਰਤਮਾਨ ਪ੍ਰਬੰਧ ਸੰ: ੧੯੬੧ ਤੋਂ ਅਰੰਭ ਹੋਇਆ ਹੈ। ਜਦ ਹਿੰਦੁਸਤਾਨ ਦੀਆਂ ਹਾਈਕੋਰਟਾਂ ਦਾ ਐਕਟ ਪਾਸ ਹੋਇਆ ਸੀ, ਕਲਕੱਤਾ ਮਦਰਾਸ ਤੇ ਬੰਬਈ ਵਿਚ ਹਾਈ ਕੋਰਟ ਖੋਲ੍ਹੇ ਗਏ। ਬਾਦਸ਼ਾਹ ਨੇ ਓਹਨਾਂ ਵਿਚ ਜੱਜ ਨੀਯਤ ਕੀਤੇ, ਇਨ੍ਹਾਂ ਵਿੱਚੋਂ ਇੱਕ ਤਿਹਾਈ ਬੈਰਿਸਟਰ ਸਨ, ਇਤਨੇ ਹੀ ਡਿਸਟ੍ਰਿਕਟ ਜੱਜ ਅਤੇ ਬਾਕੀ ਕਾਨੂੰਨ ਦੇ ਜਾਣੂ ਆਦਮੀ ਸਨ। ਸੰ: ੧੯੬੬ ਵਿੱਚ ਅਲਾਹਬਾਦ ਅਤੇ ਲਾਹੌਰ ਵਿਚ ਇਕ ਇਕ ਚੀਫ ਕੋਰਟ ਖੁੱਲ੍ਹਿਆ।

੨—ਸਾਧਾਰਨ ਨਿਯਮ ਅਨੁਸਾਰ ਹਿੰਦੁਸਤਾਨ ਦੇ ਹਰੇਕ ਜ਼ਿਲੇ ਵਿਚ ਇੱਕ ੨ ਸਿਵਲ ਤੇ ਸੈਸ਼ਨ ਜੱਜ ਹੈ, ਜੇਕਰ ਕੰਮ ਜ਼ਿਆਦਾ ਹੋਵੇ ਤਾਂ ਉਸਨੂੰ ਇਕ ਅਸਿਸਟੰਟ ਭੀ ਮਿਲ ਜਾਂਦਾ ਹੈ, ਹਰੇਕ ਸੂਬੇ ਦੀਆਂ ਜ਼ਿਲੇ ਦੀਆਂ ਅਦਾਲਤਾਂ ਉੱਥੋਂ ਦੀ ਹਾਈ ਅਥਵਾ ਚੀਫ ਕੋਰਟ ਦੇ ਅਧੀਨ ਹੁੰਦੀਆਂ ਹਨ, ਜੇਹੜੀ ਅਦਾਲਤ ਦਾ ਫੈਸਲਾ, ਮੌਤ ਦੀ ਸਜ਼ਾ ਸੰਬੰਧੀ, ਅਖੀਰੀ ਹੁੰਦਾ ਹੈ।

੩—ਸੈਸ਼ਨ ਅਦਾਲਤ ਦੇ ਅਧੀਨ ਤਿੰਨ ਦਰਜੇ ਦੇ ਮੈਜਿਸਟ੍ਰੇਟਾਂ ਦੀਆਂ ਕਚੈਹਰੀਆਂ ਹਨ, ਦਰਜਾ

ਅੱਵਲ ਦੇ ਮੈਜਿਸਟ੍ਰੇਟ ਦੋ ਸਾਲ ਦੀ ਕੈਦ ਅਤੇ ਇੱਕ ਹਜ਼ਾਰ ਰੁਪਯਾ ਜ਼ਰਮਾਨਾ, ਅਤੇ ਦਰਜਾ ਦੋਮ ਦੇ ਮੈਜਿਸਟ੍ਰੇਟ ੬ ਮਹੀਨੇ ਦੀ ਕੈਦ ਅਤੇ ਦੋ ਸੌ ਰੁਪਏ ਤੱਕ ਜ਼ਰਮਾਨਾ, ਦਰਜਾ ਸੋਮ ਦੇ ਇਕ ਮਹੀਨੇ ਦੀ ਕੈਦ ਅਤੇ ੧ ਸੌ ਰੁਪਏ ਤਕ ਜ਼ਰਮਾਨਾ ਕਰ ਸਕਦੇ ਹਨ, ਡਿਪਟੀ ਕਮਿਸ਼ਨਰ ਅਤੇ ਕੁਲੈਕਟਰ ਭੀ ਅੱਵਲ ਦਰਜੇ ਦੇ ਮੈਜਿਸਟ੍ਰੇਟ ਹੁੰਦੇ ਹਨ।

੪–ਮਾਤੁਹਤ ਅਦਾਲਤ ਦੀ ਅਪੀਲ ਉਤਲੀ ਅਦਾਲਤ ਵਿੱਚ ਹੋ ਸਕਦੀ ਹੈ, ਜਿਸ ਤਰਾਂ ਮੈਜਿਸ-ਟ੍ਰੇਟ ਦਰਜਾ ਦੋਮ ਤੇ ਸੋਮ ਦੇ ਹੁਕਮ ਦੀ ਅਪੀਲ ਦਰਜਾ ਅੱਵਲ ਦੇ ਮੈਜਿਸਟ੍ਰੇਟ ਪਾਸ ਹੋ ਸਕਦੀ ਹੈ, ਇਸ ਤਰਾਂ ਇਸਦੇ ਫੈਸਲੇ ਦੀ ਅਪੀਲ ਸੈਸ਼ਨ ਜੱਜ ਦੀ ਅਦਾਲਤ ਵਿੱਚ ਅਤੇ ਇਸ ਦੇ ਹੁਕਮ ਦੀ ਅਪੀਲ ਹਾਈ ਅਥਵਾ ਚੀਫ ਕੋਰਟ ਵਿੱਚ ਹੋ ਸਕਦੀ ਹੈ।

੫–ਇਨ੍ਹਾਂ ਤੋਂ ਬਿਨਾਂ ਸਬ ਜੱਜਾਂ ਅਤੇ ਮੁਨਸਫਾਂ ਦੀਆਂ ਭੀ ਛੋਟੀਆਂ ਛੋਟੀਆਂ ਅਦਾਲਤਾਂ ਹਨ।

—:o:—

## ੭–ਹਿੰਦੁਸਤਾਨ ਦੀ ਆਮਦਨੀ ਤੇ ਖਰਚ ਦਾ ਵਿਰਤਾਂਤ

੧–ਹਿੰਦੁਸਤਾਨ ਦੇ ਮਾਮਲੇ ਅਤੇ ਟੈਕਸ ਦੀ

ਆਮਦਨ ਨੂੰ ਸਰਕਾਰ ਇੱਥੋਂ ਦੇ ਵਸਨੀਕਾਂ ਦੇ ਲਾਭ ਹਿਤ ਖਰਚ ਕਰਦੀ ਹੈ ਅਤੇ ਬਚਾਕੇ ਜਮਾਂ ਰੱਖਣ ਦਾ ਜਤਨ ਨਹੀਂ ਕਰਦੀ,ਉਸਨੂੰ ਓਤਨਾ ਹੀ ਰੁਪਯਾ ਚਾਹੀਦਾ ਹੈ ਜਿਹੜਾ ਰਾਜ ਪ੍ਰਬੰਧ ਲਈ ਲੋੜ ਹੋਵੇ, ਭਾਵੇਂ ਮਾਮਲਾ ਘਟ ਹੋਵ ਭਾਵੇਂ ਵੱਧ, ਸਾਰੇ ਦਾ ਸਾਰਾ ਉਨ੍ਹਾਂ ਬੇਅੰਤ ਸੁਖਾਂ ਦੀ ਸ਼ਕਲ ਵਿੱਚ ਜਿਨ੍ਹਾਂ ਤੇ ਉਹ ਖਰਚ ਹੁੰਦਾ ਹੈ ਦੇਸ ਦੇ ਵਸ-ਨੀਕਾਂ ਨੂੰ ਮੁੜਕੇ ਮਿਲ ਜਾਂਦਾ ਹੈ, ਜਦ ਕੁਝ ਰਪਯਾ ਵੱਧ ਰਹਿੰਦਾ ਹ ਤਾਂ ਉਹ ਵਿੱਦਜਾ ਜਿਹੇ ਲਾਭਦਾਇਕ ਕੰਮਾਂ ਤੇ ਖਰਚ ਕੀਤਾ ਜਾਂਦਾ ਹੈ, ਅਥਵਾ ਕੋਈ ਟੈਕਸ ਘਟਾ ਦਿੱਤਾ ਜਾਂਦਾ ਹੈ, ਜਿਸ ਤਰਾਂ ਨਿਮਕ ਉੱਤੇ ਪਹਿਲਾਂ ੨॥) ਮਨ ਪਿਛੇ ਟੈਕਸ ਸੀ, ਇਸ ਨੂੰ ਘਟਾਕੇ ਪਹਿਲਾਂ ੨) ਫੇਰ ੧) ਰੁਪਯਾ ਮਨ ਪਿੱਛੇ ਟੇਕਸ ਹੋ ਗਿਆ। ਸਰਕਾਰ ਹਿੰਦ ਦੀ ਆਮਦਨੀ ਕੀ ਹੈ, ਅਤੇ ਕਿੱਥੋਂ ਅਤੇ ਕਿਉਂ ਕਰ ਆਉਂਦੀ ਹੈ ?

੨—ਸੰ: ੧੯੧੧ ਵਿੱਚ ਹਿੰਦੁਸਤਾਨ ਦੀ ਕੁਲ ਆਮਦਨ ੧ ਅਰਬ, ੧੩ ਕ੍ਰੋੜ ਤੋਂ ਕੁਝ ਉਤੇ ਸੀ। ਆਮਦਨੀ ਦੇ ਵਡੇ ਵਡੇ ਸੋਮੇ ਇਹ ਸਨ:—

ਜ਼ਮੀਨ ਦਾ ਮਾਮਲਾ........................੩੧ ਕ੍ਰੋੜ
ਰੇਲ ਦੀ ਆਮਦਨੀ........................੧੯ ਕ੍ਰੋੜ

ਆਬਕਾਰੀ ਅਰਥਾਤ ਸ਼ਰਾਬ, ਗਾਂਜਾ, ਚਰਸ ਆਦਿਕ ਦੇ ਟੈਕਸ ............ ੧੦ ਕ੍ਰੋੜ

ਕਸਟਮ ਡਿਉਟਾ ਅਰਥਾਤ ਦਿਸੌਰ ਦਾ ਟੈਕਸ ............ ੯ ਕ੍ਰੋੜ

ਅਸ਼ਟਾਮ ਦੀ ਕੀਮਤ........................7 ਕ੍ਰੋੜ

ਅਫੀਮ ਦਾ ਮਸੂਲ........................ 2 ਕ੍ਰੋੜ

ਨਹਿਰ ਦੀ ਆਮਦਨੀ.................... ੫ ੧/੨ ਕ੍ਰੋੜ

ਨਿਮਕ ਦੀ ਕੀਮਤ....................... ੫ ਕ੍ਰੋੜ

ਡਾਕ, ਤਾਰ ਤੇ ਟਕਸਾਲ ਦੀ ਆਮਦਨ ੪ ੧/੨ ਕ੍ਰੋੜ

ਬਾਕੀ ੧੫ ਕ੍ਰੋੜ ਰੁਪਯਾ ਛੋਟੀਆਂ ਛੋਟੀਆਂ ਮੱਦਾਂ ਤੋਂ ਵਸੂਲ ਹੋਇਆ ॥

੩-ਹਰੇਕ ਸਮੇਂ ਵਿੱਚ ਬਾਦਸ਼ਾਹ ਦੀ ਆਮਦਨੀ ਦਾ ਵੱਡਾ ਸੋਮਾਂ ਜ਼ਮੀਨ ਦਾ ਲਗਾਨ ਅਰਥਾਤ ਮਾਮਲਾ ਹੀ ਰਿਹਾ ਹੈ, ਹਿੰਦੁਸਤਾਨ ਵਿੱਚ ਸਭ ਜ਼ਮੀਨਾਂ ਦੀ ਮਾਲਕ ਸਰਕਾਰ ਹ, ਜ਼ਮੀਨ ਦੇ ਕਬਜ਼ੇ ਵਾਲਿਆਂ ਨੂੰ ਅਤੇ ਵਾਹੀ ਕਰਨ ਵਾਲਿਆਂ ਨੂੰ ਜ਼ਮੀਨ ਦਾ ਕਰਾਇਆ ਉਸੀ ਤਰਾਂ ਸਰਕਾਰ ਨੂੰ ਦੇਣਾ ਪੇਂਦਾ ਹੈ, ਜਿਸ ਤਰਾਂ ਕੋਈ ਕਿਸੇ ਦੇ ਮਕਾਨ ਵਿੱਚ ਰਹਿੰਦਾ ਹੋਵੇ ਤਾਂ ਉਸ ਨੂੰ ਮਾਲਕ

ਮਕਾਨ ਨੂੰ ਕਰਾਇਆ ਦੇਣਾ ਪੈਂਦਾ ਹੈ । ਪਿਛਲੇ ਸਮਿਆਂ ਵਿੱਚ ਇਹ ਕਰਾਇਆ ਬਹੁਤ ਜ਼ਿਆਦਾ ਸੀ, ਪਰ ਹੁਣ ਬਹੁਤ ਘੱਟ ਹੈ ॥

੪–ਹਿੰਦੁਸਤਾਨ ਦੇ ਅੱਡ ਅੱਡ ਹਿੱਸਿਆਂ ਵਿੱਚ ਮਾਮਲਾ ਦੇਣ ਦੇ ਦੋ ਢੰਗ ਹਨ, ਜਿਨ੍ਹਾਂ ਨੂੰ ਰਯੱਤ ਦਾਰੀ ਅਤੇ ਜ਼ਿਮੀਂਦਾਰੀ ਆਖਦੇ ਹਨ, ਪਹਿਲਾ ਢੰਗ ਮਦਰਾਸ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਅਤ ਬੰਬਈ, ਅਸਾਮ ਤੇ ਬਰਮਾਂ ਵਿੱਚ ਜਾਰੀ ਹੈ, ਇਸਦੇ ਅਨੁਸਾਰ ਹਰੇਕ ਵਾਹੀ ਕਰਨ ਵਾਲਾ ਸਿਧਾ ਸਰਕਾਰ ਨੂੰ ਮਾਮਲਾ ਦਿੰਦਾ ਹੈ।

੫–ਜ਼ਿਮੀਂਦਾਰੀ ਢੰਗ ਉੱਤ੍ਰੀ ਅਤੇ ਮੱਧ ਹਿੰਦ ਵਿੱਚ ਹੈ, ਜ਼ਿਮੀਨ ਇੱਕ ਜ਼ਿਮੀਂਦਾਰ ਅਥਵਾ ਇੱਕ ਕੌਮ ਦੇ ਕਬਜ਼ੇ ਵਿੱਚ ਹੁੰਦੀ ਹੈ, ਸਰਕਾਰ ਓਸ ਜ਼ਿਮੀਂਦਾਰ ਪਾਸੋਂ ਮਾਮਲਾ ਵਸੂਲ ਰਕਦੀ ਹੈ ਅਤੇ ਓਹ ਆਪ ਵਾਹੀ ਕਰਨ ਵਾਲਿਆਂ ਪਾਸੋਂ ਮਾਮਲਾ ਲੈਂਦਾ ਹੈ।

੬–ਇਹ ਰੁਪਯਾ ਕਿਸਤਰਾਂ ਖਰਚ ਹੁੰਦਾ ਹੈ ?

ਰੇਲਾਂ ਤੇ .... .... .... ੧੯ ਕਰੋੜ

ਰਾਜ ਪ੍ਰਬੰਧ ਅਰਥਾਤ ਸਭ ਨਕਰਾਂ ਦੀ

ਤਨਖਾਹਾਂ .... .... .... ੨੩ ਕਰੋੜ

ਮਾਮਲੇ ਦੀ ਵਸੂਲੀ ਵਿੱਚ .... ੧੧ ਕਰੋੜ

ਨਹਰਾਂ .... .... .... ੪$\frac{1}{2}$ ਕਰੋੜ

| | | |
|---|---|---|
| ਸਰਕਾਰੀ ਮਕਾਨਾਂ ਤੇ | .... | ੭ ਕਰੋੜ |
| ਡਾਕਟਰ ਅਤੇ ਟਕਸਾਲ ਤੇ | ... | ੪ $\frac{੧}{੨}$ ਕਰੋੜ |

੭–ਬਾਕੀ ੧੪ ਕਰੋੜ ਰੁਪਯਾ ਛੋਟੀਆਂ ਛੋਟੀਆਂ ਮੱਦਾਂ ਵਿਚ ਖਰਚ ਹੁੰਦਾ ਹੈ। ਇਸ ਵਿਚੋਂ ੧$\frac{੧}{੨}$ ਕਰੋੜ ਰੁਪਯਾ ਕਾਲ ਪੀੜਤ ਲੋਕਾਂ ਦੀ ਸਹਾਇਤਾ ਲਈ ਅੱਡ ਰੱਖਿਆ ਜਾਂਦਾ ਹੈ, ਤਿੰਨ ਕਰੋੜ ਦੇ ਲਗ ਭਗ ਤਿੰਨ ਫੀ ਸਦੀ ਦੇ ਹਿਸਾਬ ਨਾਲ ਕੌਮੀ ਕਰਜ਼ੇ ਦੇ ਵਯਾਜ ਦੇਣ ਵਿਚ ਲਗਦਾ ਹੈ, ਇਹ ਉਹ ਕਰਜ਼ਾ ਹੈ ਜਿਹੜਾ ਸਰਕਾਰ ਨੇ ਸਮੇਂ ਸਮੇਂ ਨਹਰਾਂ ਅਤੇ ਰੇਲਾਂ ਬਣਾਨ ਲਈ ਲਿਆ, ਇਸਦੀ ਗਿਣਤੀ ੪ ਅਰਬ ਤੋਂ ਵਧੀਕ ਹੈ, ਰੇਲਾਂ ਤੇ ਨਹਰਾਂ ਦੀ ਬੜੀ ਲੋੜ ਸੀ ਅਤੇ ਦੇਸ ਦੀ ਸਾਧਾਰਨ ਆਮਦਨੀ ਵਿਚੋਂ ਇਨ੍ਹਾਂ ਦਾ ਖਰਚ ਕਢਣਾ ਅਸੰਭਵ ਸੀ, ਪਰ ਵਿਆਜ ਆਸਾਨੀ ਨਾਲ ਦਿਤਾ ਜਾ ਸਕਦਾ ਹੈ।

ਤਿੰਨ ਰੁਪਏ ਸੈਂਕੜਾ ਵਿਆਜ ਤੇ ਹਰੇਕ ਆਦਮੀ ਸਰਕਾਰ ਨੂੰ ਕਰਜ਼ਾ ਦੇਣ ਲਈ ਤਿਆਰ ਹੈ, ਕਿਉਂਕਿ ਕਰਜ਼ਾ ਦੇਣ ਵਾਲੇ ਨੂੰ ਪਤਾ ਹੈ ਕਿ ਇਸਦੇ ਰੁਪਏ ਨੂੰ ਕਿਸੇ ਪ੍ਰਕਾਰ ਦਾ ਡਰ ਨਹੀਂ ਹੈ।

# ਪੰਜਾਬ ਦੇ ਸਕੂਲਾਂ ਲਈ ਉਰਦੂ ਪੁਸਤਕਾਂ

ਰਹਨੁਮਾਇ ਤਾਲੀਮ—ਕ੍ਰਿਤ ਜੇ. ਏ. ਰੁਚੀ ਐਮ. ਏ. ੨॥)

ਉਰਦੂ ਇਬਤਦਾਈ ਨਕਸ਼ਾ—ਕ੍ਰਿਤ ਜੇ ਏ. ਰੁਚੀ ਐਮ.ਏ. ੧੦)

ਆਰਟ ਡ੍ਰਾਇੰਗ—ਹਿੰਦੁਸਤਾਨ ਦੇ ਸਕੂਲਾਂ ਲਈ, ਕ੍ਰਿਤ ਬੇਕਨਨ ਸਾਹਿਬ ੪॥)

ਕਹਾਨੀਆਂ ਦੀ ਦੂਜੀ ਕਿਤਾਬ } ਕ੍ਰਿਤ ਈ. ਮਾਰਸਡਨ ਸਾਹਿਬ ਤੇ ਸੂਰਜ ਨਰਾਇਨ ਮਿਹਰ ।–)

ਕਹਾਨੀਆਂ ਦੀ ਤੀਜੀ ਕਿਤਾਬ } ਕ੍ਰਿਤ ਈ. ਮਾਰਸਡਨ ਸਾਹਿਬ ਤੇ ਸੂਰਜ ਨਰਾਇਨ ਮਿਹਰ ।=)

ਕਹਾਨੀਆਂ ਦੀ ਚੌਥੀ ਕਿਤਾਬ } ਕ੍ਰਿਤ ਈ. ਮਾਰਸਡਨ ਸਾਹਿਬ ਤੇ ਸੂਰਜ ਨਰਾਇਨ ਮਿਹਰ ।=)

ਕਹਾਨੀਆਂ ਦੀ ਪੰਜਵੀਂ ਕਿਤਾਬ } ਕ੍ਰਿਤ ਈ. ਮਾਰਸਡਨ ਸਾਹਿਬ ਤੇ ਸੂਰਜ ਨਰਾਇਨ ਮਿਹਰ ।=)

ਤ੍ਵਾਰੀਖ ਹਿੰਦ ਦੀਆਂ ਸੌਖੀਆਂ ਕਹਾਣੀਆਂ } ਕ੍ਰਿਤ ਈ. ਮਾਰਸਡਨ ਸਾਹਿਬ ॥≡)

ਅਰਥ ਮੈਟ੍ਰਿਕ—ਕ੍ਰਿਤ ਲਾਕ ਐਂਡ ਲੂਈਸ, ਹਿੰਦੁਸਤਾਨੀ ਮਦਰੱਸਿਆਂ ਦੇ ਲੋਅਰ ਪ੍ਰਾਇਮਰੀ ਹਿੱਸੇ ਲਈ, ਉਲਥਾਕਾਰ ਸੂਰਜ ਨਰਾਇਣ ਮਿਹਰ ।–)॥

ਅਰਥ ਮੈਟ੍ਰਿਕ ਹਿੱਸਾ ਦੂਜਾ, ਤੀਜਾ } ਕ੍ਰਿਤ ਲਾਕ ਐਂਡ ਲੂਈਸ ਹਿੰਦੁਸਤਾਨੀ ਮਦਰੱਸਿਆਂ ਦੇ ਲੋਅਰ ਪ੍ਰਾਇਮਰੀ ਹਿੱਸੇ ਲਈ, ਉਲਥਾਕਾਰ ਸੂਰਜ ਨਰਾਇਨ ਮਿਹਰ ॥।)

ਅਰਥ ਮੈਟ੍ਰਿਕ ਹਿੱਸਾ ਚੌਥਾ } ਕ੍ਰਿਤ ਲਾਕ ਐਂਡ ਲੂਈਸ, ਹਿੰਦੁਸਤਾਨੀ ਮਦਰੱਸਿਆਂ ਦੇ ਪੈਹਲੇ ਹਿੱਸੇ ਲਈ, ਉਲਥਾਕਾਰ ਸੂਰਜ ਨਰਾਇਨ ਮਿਹਰ ॥)

**ਪਤਾ—ਮੈਕਮਿਲਨ ਐਂਡ ਕੰਪਨੀ**

**ਕਲਕੱਤਾ, ਬੰਬਈ, ਮਦਰਾਸ, ਲੰਡਨ,**